# ਤਬਲਾ ਵਾਦਨ

ਸਿੱਖ ਸੰਗੀਤ ਰੀਤ
Sikh Sangeet Reet



ਲੇਖਕ :-

ਪ੍ਰੋ: ਕੁਲਵੰਤ ਸਿੰਘ 'ਚੰਦਨ'



ੴ ਸਤਿਗੁਰ ਪ੍ਰਸਾਦਿ॥



# ਸਿੱਖ ਸੰਗੀਤ ਰੀਤ
# ਤਬਲਾ ਵਾਦਨ


ਲੇਖਕ :

ਪ੍ਰੋਫੈਸਰ ਕੁਲਵੰਤ ਸਿੰਘ 'ਚੰਦਨ'



ਪ੍ਰਕਾਸ਼ਕ:-



ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

ISBN 81-7601-619-5

**ਪਹਿਲੀ ਐਡੀਸ਼ਨ - ਮਾਰਚ 2004**

ਭੇਟਾ : 125-00



ਪ੍ਰਕਾਸ਼ਕ:-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਫੋਨ : (0183) 2542346, 2547974, 2557973

ਫੈਕਸ : 91-183-2547974

E.mail: csjs@vsnl.com

Website : www.csjs.com

*Printed in India*

*ਛਾਪਕ : ਜੀਵਨ ਪ੍ਰਿੰਟਰਜ਼, ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 2705003, 5095774*

# ਸਮਰਪਣ

ਜੁਗੋ ਜੁਗ ਅਟਲ
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ
ਚਾਰ ਸੌ ਸਾਲਾਂ ਪਹਿਲਾ ਪ੍ਰਕਾਸ਼ ਦਿਵਸ
੨੦੦੪ ਨੂੰ ਸਮਰਪਿਤ !

—ਲੇਖਕ

ੴ ਸਤਿਗੁਰ ਪ੍ਰਸਾਦਿ॥

ਡੰਡਉਤਿ ਬੰਦਨ ਅਨਿਕ ਬਾਰ, ਸਰਬ ਕਲਾ ਸਮਰਥ॥
ਡੋਲਨ ਤੇ ਰਾਖਹੁ ਪ੍ਰਭੂ, ਨਾਨਕ ਦੇ ਕਰਿ ਹਥ॥ ੧॥ ੨੯॥

ਯਾ ਇਲਾਹੀ ਈਂ ਦਿਲਮ ਰਾ ਸ਼ੌਕ ਦਿਹ॥ ਲੱਜ਼ਤੇ ਅਜ਼ ਸ਼ੌਕਿ ਖ਼ਾਸੋ ਜ਼ੌਕ ਦਿਹ॥
ਦੀਦਾ ਅਮਰਾ ਲਜ਼ਤੇ ਦੀਦਾਰ ਬਖ਼ਸ਼॥ ਸੀਨਾ ਅਮਰਾ ਮਖ਼ਜ਼ਨੇ ਇਸਰਾਰ ਬਖ਼ਸ਼॥

ੴ ਵਾਹਿਗੁਰੂ ਜੀ ਕੀ ਫਤਹ॥


# ਗਿਆਨੀ ਪੂਰਨ ਸਿੰਘ

ਹੈੱਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ ਜੀ





ਮਕਾਨ ਨੰ: ੨੪੫੩/੫,
ਨੇੜੇ ਸ੍ਰੀ ਗੁਰੂ ਰਾਮਦਾਸ ਹਸਪਤਾਲ,
ਸ੍ਰੀ ਅੰਮ੍ਰਿਤਸਰ। ਫੋਨ : ੦੧੮੩-੨੫੫੪੦੮੫


ਮਿਤੀ : ੨੨-੨-੨੦੦੪

## ਲੇਖਕ ਬਾਰੇ

ਗੁਰਬਾਣੀ ਕੀਰਤਨ ਵਿਚ ਰਾਗ ਅਤੇ ਤਾਲ ਦਾ ਬੜਾ ਮਹੱਤਵਪੂਰਨ ਅਸਥਾਨ ਹੈ ਗੁਰਬਾਣੀ ਕੀਰਨ ਕਰਨ ਵਾਲਿਆਂ ਨੂੰ ਜਿੱਥੇ ਸ਼ੁੱਧ ਗੁਰਬਾਣੀ ਉਚਾਰਣ ਦਾ ਅਭਿਆਸ ਹੋਣਾ ਲਾਜ਼ਮੀ ਹੈ। ਉਥੇ ਸੁਰ, ਲੈਅ ਅਤੇ ਤਾਲ ਦਾ ਗਿਆਨ ਹੋਣਾ ਵੀ ਅਤਿਅੰਤ ਜ਼ਰੂਰੀ ਹੈ। ਇਸ ਗਿਆਨ ਨੂੰ ਹਾਸਲ ਕਰਨ ਲਈ ਚੰਗੇ ਗੁਰੂ (ਉਸਤਾਦ) ਦੇ ਨਾਲ ਨਾਲ ਥਿਊਰੀ ਅਤੇ ਪ੍ਰੈਕਟੀਕਲੀ ਜਾਣਕਾਰੀ ਲਈ ਸਹਾਇਕ ਪੁਸਤਕਾਂ ਦੀ ਵੀ ਲੋੜ ਹੁੰਦੀ ਹੈ। ਇਸ ਲੋੜ ਨੂੰ ਪੂਰੀ ਕਰਨ ਲਈ ਪੰਥ ਦੇ ਵਿਦਵਾਨ ਕੀਰਤਨੀਏ ਪ੍ਰੋਫੈਸਰ ਕੁਲਵੰਤ ਸਿੰਘ 'ਚੰਦਨ' ਜੀ ਬੜਾ ਹੀ ਸ਼ਲਾਘਾਯੋਗ ਕਾਰਜ ਕਰ ਰਹੇ ਹਨ ਜੋ ਕਿ ਗੁਰਬਾਣੀ ਸੰਗੀਤ ਵਿਚ ਸਹਾਇਕ ਪੁਸਤਕਾਂ ਲਿਖ ਕੇ ਗੁਰ-ਸਿੱਖ ਸੰਗਤਾਂ, ਕੀਰਤਨ ਪ੍ਰੇਮੀਆਂ ਦੀ ਸੇਵਾ ਕਰ ਰਹੇ ਹਨ।

ਮੈਂ ਇਨ੍ਹਾਂ ਨੂੰ ਸ਼ਹੀਦ ਭਾਈ ਮਨੀ ਸਿੰਘ ਜੀ ਟਕਸਾਲ, ਸੱਤੋਵਾਲੀ ਗਲੀ, ਅੰਮ੍ਰਿਤਸਰ ਵਿਖੇ ਵਿਦਿਆਰਥੀਆਂ ਨੂੰ ਕੀਰਤਨ ਦੀ ਸਿਖਲਾਈ ਦਿੰਦੇ ਹੋਏ ਵੇਖਿਆ ਅਤੇ ਸੁਣਿਆ ਹੈ। ਬਹੁਤ ਹੀ ਸੁਲਝੇ ਹੋਏ ਅਤੇ ਚੰਗੇ ਢੰਗ ਨਾਲ ਇਹ ਵਿਦਿਆਰਥੀਆਂ ਨੂੰ ਕੀਰਤਨ ਦੀ ਸਿਖਲਾਈ ਦਿੰਦੇ ਰਹੇ ਹਨ ਅਤੇ ਇਨ੍ਹਾਂ ਦੇ ਸਿੱਖੇ ਹੋਏ ਸੈਂਕੜੇ ਵਿਦਿਆਰਥੀ ਦੇਸ਼ਾਂ ਅਤੇ ਵਿਦੇਸ਼ਾਂ ਵਿਚ ਸਫਲਤਾ ਪੂਰਵਕ ਕੀਰਤਨ ਕਰ ਰਹੇ ਹਨ। ਇਸ ਦੇ ਨਾਲ-ਨਾਲ ਚੰਦਨ ਜੀ ਆਪ ਬੜੇ ਸੁਲਝੇ ਹੋਏ ਕੀਰਤਨੀਏ ਵੀ ਹਨ ਅਤੇ ਕੀਰਤਨ ਕਰਨ ਦੀਆਂ ਬਾਰੀਕੀਆਂ ਨੂੰ ਭਲੀ ਪ੍ਰਕਾਰ ਜਾਣਦੇ ਵੀ ਹਨ।

ਮੈਂ ਇਸ ਗੱਲ ਦੀ ਪ੍ਰੋ. ਚੰਦਨ ਜੀ ਹੁਰਾਂ ਨੂੰ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਜੋ ਗੁਰਬਾਣੀ ਸੰਗੀਤ ਦੀ ਇਹ ਤੀਸਰੀ ਪੁਸਤਕ "ਸਿੱਖ ਸੰਗੀਤ ਰੀਤ (ਤਬਲਾ-ਵਾਦਨ) ਬੜੀ ਸਖ਼ਤ ਮਿਹਨਤ ਕਰਕੇ ਲਿਖੀ ਹੈ, ਇਸ ਵਿਚ ਗੁਰੂ ਸਾਹਿਬ ਇਨ੍ਹਾਂ ਨੂੰ ਕਾਮਯਾਬੀ ਬਖਸ਼ਣ ਅਤੇ ਵੱਧ ਤੋਂ ਵੱਧ ਕੀਰਤਨ, ਸਿੱਖਣ, ਸਿਖਾਉਣ ਵਾਲੇ ਇਸ ਪੁਸਤਕ ਤੋਂ ਲਾਭ ਉਠਾ ਸਕਣ।

ਗੁਰੂ ਪੰਥ ਦਾ ਦਾਸ—

## ਦੋ ਸ਼ਬਦ

ਤਾਲ ਵਾਦ ਯੰਤ੍ਰ (Rhythm Instrument) ਦਾ ਸੰਗੀਤ ਦੀ ਦੁਨੀਆਂ ਵਿਚ ਬੜਾ ਮਹੱਤਵਪੂਰਨ ਅਸਥਾਨ ਹੈ। ਸ਼ਾਸਤ੍ਰਾਂ ਅਨੁਸਾਰ ਸੰਗੀਤ ਨੂੰ ਤਿੰਨ ਭਾਗਾਂ ਵਿਚ ਵੰਡਿਆ ਗਿਆ ਹੈ। ਗਾਇਨ, ਵਾਦਨ ਅਤੇ ਨ੍ਰਿਤ। ਇਹ ਤਿੰਨੋ ਚੀਜਾਂ ਤਾਲ ਦੀ ਸੰਗਤ ਤੋਂ ਬਿਨਾਂ ਅਧੂਰੀਆਂ ਰਹਿ ਜਾਂਦੀਆਂ ਹਨ। ਇਸ ਲਈ ਅਸੀਂ ਇਹ ਗੱਲ ਕਹਿ ਸਕਦੇ ਹਾਂ ਕਿ ਤਾਲ ਸੰਗੀਤ ਦਾ ਇੱਕ ਅਨਿੱਖੜਵਾਂ ਅੰਗ ਹੈ।

ਸ਼ਾਸਤ੍ਰੀ ਸੰਗੀਤ ਵਿਚ ਜਿੱਥੇ ਗਾਇਨ ਵਾਦਨ ਅਤੇ ਨ੍ਰਿੱਤ ਤਿੰਨੋ ਕਲਾਵਾਂ ਦਾ ਆਪਣਾ-ਆਪਣਾ ਯੋਗ ਅਸਥਾਨ ਹੈ ਉਥੇ ਗੁਰੂ ਘਰ ਅੰਦਰ ਕੇਵਲ ਗਾਇਨ ਅਤੇ ਵਾਦਨ ਪ੍ਰਵਾਨਿਤ ਹਨ। ਕੀਰਤਨ ਕਰਨ ਲਈ ਰਾਗ-ਵਿੱਦਿਆ ਦੇ ਨਾਲ-ਨਾਲ ਤਾਲ ਵਿੱਦਿਆ ਦਾ ਗਿਆਨ ਹੋਣਾ ਵੀ ਬੜਾ ਲਾਜ਼ਮੀ ਹੈ।

ਤਬਲਾ ਵਾਦਨ ਸਿੱਖਣ-ਸਿਖਾਉਣ ਲਈ ਸੰਗੀਤ ਵਿਦਵਾਨਾਂ ਨੇ ਕੁਝ ਪੁਸਤਕਾਂ ਪਹਿਲਾਂ ਹਿੰਦੀ ਵਿਚ ਲਿਖੀਆਂ ਅਤੇ ਹੁਣ ਕੁਝ ਪੁਸਤਕਾਂ ਪੰਜਾਬੀ ਵਿਚ ਵੀ ਪ੍ਰਕਾਸ਼ਿਤ ਹੋਈਆਂ ਹਨ। ਇਨ੍ਹਾਂ ਪੁਸਤਕਾਂ ਵਿਚ ਮੈਟਰ ਹੈ ਤਾਂ ਬਹੁਤ ਅੱਛਾ ਹੈ ਪਰ ਸਿੱਖਣ ਵਾਲੇ ਵਿਦਿਆਰਥੀਆਂ ਨੂੰ ਪੜ੍ਹ ਕੇ ਆਸਾਨ ਤਰੀਕੇ ਨਾਲ ਸਿੱਖਣ ਅਤੇ ਕੱਢਣ ਵਿੱਚ ਬੜੀ ਕਠਿਨਾਈ ਮਹਿਸੂਸ ਹੁੰਦੀ ਰਹੀ ਹੈ।

ਦਾਸ ਤਕਰੀਬਨ ਪੰਦਰਾਂ ਕੁ ਸਾਲ ਤੋਂ ਵਾਹਿਗੁਰੂ ਦੀ ਕ੍ਰਿਪਾ ਸਦਕਾ ਗੁਰਮਤਿ ਸੰਗੀਤ ਵਿਦਿਆਲੇ ਵਿਚ ਯਮੁਨਾ ਨਗਰ ਅਤੇ ਸ਼ਹੀਦ ਭਾਈ ਮਨੀ ਸਿੰਘ ਟਕਸਾਲ, ਸੱਤੋ ਵਾਲੀ ਗਲੀ, ਅੰਮ੍ਰਿਤਸਰ ਵਿਚ ਸੈਂਕੜੇ ਵਿਦਿਆਰਥੀਆਂ ਨੂੰ ਕੀਰਤਨ ਸਿਖਾਉਣ ਦੀ ਸੇਵਾ ਕਰਦਾ ਰਿਹਾ ਹੈ ਅਤੇ ਮੌਜੂਦਾ ਸਮੇਂ ਵਿਚ ਯਮੁਨਾ ਨਗਰ ਵਿਖੇ ਸੰਤ ਤ੍ਰਿਲੋਚਨ ਸਿੰਘ ਗੁਰਮਤਿ ਸੰਗੀਤ ਅਕੈਡਮੀ, ਗੁ: ਥੜਾ ਸਾਹਿਬ ਵਿਖੇ ਕੀਰਤਨ ਸਿਖਾਉਣ ਦੀ ਸੇਵਾ ਵਿਚ ਹੈ। ਕਾਫੀ ਚਿਰਾਂ ਤੋਂ ਕਈ ਵਿਦਿਆਰਥੀ ਅਤੇ ਰਾਗੀ ਸਾਹਿਬਾਨ ਦਾਸ ਨੂੰ ਇਹ ਕਹਿ ਰਹੇ ਸਨ ਕਿ ਆਪ ਜਿਵੇਂ ਸਿਖਾਉਣ ਦੀ ਸੇਵਾ ਕਰਦੇ ਹੋ ਉਸੇ ਤਰ੍ਹਾਂ ਕੀਰਤਨ ਅਤੇ ਤਬਲਾ ਵਾਦਨ ਸਿੱਖਣ ਵਾਲੇ ਵਿਦਿਆਰਥੀਆਂ ਲਈ ਸਹਾਇਕ ਪੁਸਤਕਾਂ ਜ਼ਰੂਰ ਲਿਖੋ। ਸੋ ਉਸ ਵਾਹਿਗੁਰੂ ਨੇ ਇਸ ਨਾਚੀਜ਼ ਸੇਵਕ ਦੇ ਸਿਰ ਤੇ ਹੱਥ ਰੱਖ ਕੇ ਗੁਰਮਤਿ ਸੰਗੀਤ ਅਨੁਸਾਰ ਪਹਿਲੇ ਦੋ ਪੁਸਤੱਕਾਂ ਲਿਖਵਾਈਆਂ। ਪਹਿਲੀ ਦਾ ਨਾਮ ਹੈ "ਸਰਲ

ਸਿੱਖ ਸੰਗੀਤ ਰੀਤ''। ਦੂਸਰੀ ਪੁਸਤਕ ਦਾ ਨਾਮ ਹੈ ''ਸਿੱਖ ਸੰਗੀਤ ਰੀਤ (ਆਸਾ ਦੀ ਵਾਰ)'' ਉਸੇ ਲੜੀ ਨੂੰ ਅਗੇ ਤੋਰਦੇ ਹੋਏ ਇਸੇ ਕਲਮ ਦੁਆਰਾ ਲਿਖੀ ਹੋਈ ਤੀਸਰੀ ਪੁਸਤਕ— ''ਸਿੱਖ ਸੰਗੀਤ ਰੀਤ'' (ਤਬਲਾ ਵਾਦਨ) ਆਪ ਸਰਬੱਤ ਗੁਰਸਿੱਖ ਸੰਗਤਾਂ, ਰਾਗੀ ਸਿੰਘਾਂ, ਤਬਲਾ ਸਿਖਿਆਰਥੀਆਂ ਦੇ ਹੱਥ ਵਿਚ ਹੈ। ਇਸ ਪੁਸਤਕ ਵਿਚ ਦਾਸ ਨੇ ਸ਼ੁਰੂ ਵਿਚ ਤਬਲੇ ਦੇ ਚਿੱਤਰ ਦੇ ਕੇ ਤਬਲੇ ਦੇ ਅੰਗਾਂ ਬਾਰੇ ਜਾਣਕਾਰੀ ਦਿੱਤੀ ਹੈ ਅਤੇ ਹੱਥ ਰੱਖਣ ਦੀ ਪੂਰੀ ਵਿਧੀ ਚਿੱਤਰਾਂ ਰਾਹੀਂ ਦਰਸਾਈ ਹੈ, ਨਾਲ-ਨਾਲ ਪੂਰਾ ਵੇਰਵਾ ਵੀ ਦਿੱਤਾ ਹੈ। ਇਸ ਤੋਂ ਬਾਅਦ ਤਬਲਾ ਵਾਦਨ ਦੇ ਅੰਤਰਗਤ ਆਉਣ ਵਾਲੇ ਪਰਭਾਸ਼ਿਕ ਸ਼ਬਦਾਂ ਦਾ ਖ਼ੁਲਾਸਾ ਵੀ ਕੀਤਾ ਹੈ। ਫਿਰ ਤਾਲਾਂ ਦੇ ਠੇਕੇ ਵਿਵਰਣ ਸਹਿਤ ਅਤੇ ਤਾਲਾਂ ਵਿਚ ਪ੍ਰਯੋਗ ਹੋਣ ਵਾਲੀ ਸਮਗ੍ਰੀ ਦਿੱਤੀ ਹੈ। ਇਨ੍ਹਾਂ ਵਿਚ ਜੋ ਕਾਇਦੇ, ਪੇਸ਼ਕਾਰ, ਪਰਨਾਂ ਆਦਿ ਦਾਸ ਨੇ ਆਪਣੇ ਉਸਤਾਦ ਤੋਂ ਸਿੱਖੀਆਂ ਅਤੇ ਕਈ ਬੜੀਆਂ-ਬੜੀਆਂ ਸੁੰਦਰ ਕਾਇਦੇ, ਪਰਨਾਂ ਜੋ ਕਿ ਬੜੇ-ਬੜੇ ਵਿਦਵਾਨ ਉਸਤਾਦਾਂ ਦੀਆਂ ਬਣਾਈਆਂ ਹੋਈਆਂ ਪੰਜਾਬਬਾਜ਼, ਪੂਰਬੀਬਾਜ਼, ਬਨਾਰਸ, ਅਜਰਾੜਾਬਾਜ਼ ਦੀਆਂ ਚੀਜ਼ਾਂ ਭੀ ਇਸ ਵਿਚ ਦਿੱਤੀਆਂ ਹਨ। ਸੋ ਦਾਸ ਆਪਣੇ ਉਨ੍ਹਾਂ ਵੱਡੇ-ਵਡੇਰੇ ਵਿਦਵਾਨ ਉਸਤਾਦਾਂ ਨੂੰ ਵੀ ਨਮਸ਼ਕਾਰ ਕਰਦਾ ਹੈ ਜਿਨ੍ਹਾਂ ਨੇ ਆਪਣਾ ਸਾਰਾ ਜੀਵਨ ਤਬਲਾ ਵਾਦਨ ਦੀ ਵਿੱਦਿਆ ਨੂੰ ਪ੍ਰਫੁਲਿਤ ਕਰਨ ਵਿਚ ਆਪਣਾ ਯੋਗਦਾਨ ਪਾਇਆ।

ਦਾਸ ਲਿਖਿਤ ਤਬਲਾ ਵਾਦਨ ਦੀ ਇਸ ਪੁਸਤਕ ਤੋਂ ਵਿਦਿਆਰਥੀਆਂ ਨੂੰ ਕੁਝ ਲਾਭ ਹੋਇਆ ਤਾਂ ਦਾਸ ਆਪਨੀ ਮਿਹਨਤ ਨੂੰ ਸਫਲ ਸਮਝੇਗਾ।

ਇਨਸਾਨ ਅਲਪੱਗ ਜੀਵ ਹੈ। ਇਸ ਵਿਚ ਤਰੁੱਟੀਆਂ ਦਾ ਹੋਣਾ ਸੁਭਾਵਿਕ ਹੈ। ਸੋ ਜੋ ਵਿਦਵਾਨ ਮੇਰੀ ਤਰੁੱਟੀਆਂ ਵੱਲ ਮੇਰਾ ਧਿਆਨ ਦਿਵਾਉਣਗੇ, ਮੈਂ ਉਨ੍ਹਾਂ ਦਾ ਧੰਨਵਾਦੀ ਹੋਵਾਂਗਾ ਅਤੇ ਭਵਿੱਖ ਵਿਚ ਉਨ੍ਹਾਂ ਤਰੁੱਟੀਆਂ ਨੂੰ ਦੂਰ ਕਰਨ ਦਾ ਯਤਨ ਕਰਾਂਗਾ।

ਦਾਸ-

*Prof- Kulwant Singh 'Chandan'*
*69 Model Colony. yamuna Nagar.*
*Haryana- 135001. Phone 01732-233132*
*Mob- 98962-57381*

ਪ੍ਰੋ: ਕੁਲਵੰਤ ਸਿੰਘ 'ਚੰਦਨ'
69 ਮਾਡਲ ਕਾਲੋਨੀ, ਯਮੁਨਾ ਨਗਰ,
ਹਰਿਆਣਾ- 135001
ਫੋਨ: 01732-233132, ਮੋਬਾਇਲ: 98962-57381

# ਤਤਕਰਾ

# ਤਾਲ ਸਬੰਧੀ ਪਰਿਭਾਸ਼ਿਕ ਸ਼ਬਦ

*ਬੋਲ:-* ਤਬਲੇ ਤੇ ਵਜਾਏ ਜਾਣ ਵਾਲੇ ਕਿਸੇ ਵੀ ਵਰਣ-ਸਮੂਹ ਨੂੰ ਸੰਗੀਤ ਦੀ ਭਾਸ਼ਾ ਵਿਚ ਬੋਲ ਆਖਦੇ ਹਨ।

*ਤਾਲ:-* ਸੰਗੀਤ ਗਾਇਨ, ਵਾਦਨ ਵਿਚ ਜੋ ਸਮਾਂ ਬਤੀਤ ਹੁੰਦਾ ਹੈ ਉਸ ਸਮੇਂ ਦੇ ਨਾਪਣੇ ਨੂੰ ਤਾਲ ਆਖਦੇ ਹਨ ਬੇਸ਼ਕ ਇਹ ਨਾਪ ਵੱਧ-ਘੱਟ, ਯਾਨੀ ਲੰਬਾ ਜਾਂ ਛੋਟਾ ਵੀ ਹੋ ਸਕਦਾ ਹੈ।

*ਮਾਤ੍ਰਾ:-* ਸੰਗੀਤ ਵਿਚ ਸਮੇਂ ਦੇ ਨਾਪਣ ਦੀ ਕ੍ਰਿਆ ਮਾਤ੍ਰਾਵਾਂ ਰਾਹੀਂ ਹੀ ਕੀਤੀ ਜਾਂਦੀ ਹੈ। ਜਿਸ ਤਰ੍ਹਾਂ ਕਿਲੋਮੀਟਰ, ਮੀਟਰ, ਸੈਂਟੀਮੀਟਰ ਹੁੰਦੇ ਹਨ ਉਸੇ ਤਰ੍ਹਾਂ ਤਾਲ ਵਿਚ ਸਮੇਂ ਨੂੰ ਨਾਪਣ ਦੀ ਕ੍ਰਿਆ ਮਾਤ੍ਰਾਵਾਂ ਦੁਆਰਾ ਹੁੰਦੀ ਹੈ। ਇਹ ਮਾਤ੍ਰਾਵਾਂ ਦੀ ਗਿਣਤੀ ਘਟਣ-ਵਧਣ ਨਾਲ ਹੀ ਅਲੱਗ-ਅਲੱਗ ਤਾਲਾਂ ਬਣ ਜਾਂਦੀਆਂ ਹਨ।

*ਸਮ:-* ਕਿਸੇ ਭੀ ਤਾਲ ਦੀ ਪਹਿਲੀ ਮਾਤ੍ਰਾ ਨੂੰ ਸਮ ਆਖਦੇ ਹਨ। ਸਮ ਤੋਂ ਹੀ ਹਰ ਤਾਲ ਨੂੰ ਵਜਾਉਣਾ ਸ਼ੁਰੂ ਕਰਦੇ ਹਨ। ਗਾਉਣ-ਵਜਾਉਣ ਵੇਲੇ ਸਮ ਤੇ ਜ਼ੋਰ ਪੈਂਦਾ ਹੈ। ਲਿਖਦੇ ਸਮੇਂ ਸਮ ਦਾ ਨਿਸ਼ਾਨ ਸੰਗੀਤ ਵਿਚ 'X' ਕਰਕੇ ਲਿਖਿਆ ਜਾਂਦਾ ਹੈ।

*ਵਿਭਾਗ:-* ਸੰਪੂਰਣ ਤਾਲ ਨੂੰ ਜਿਨ੍ਹਾਂ ਛੋਟੇ-ਛੋਟੇ ਭਾਗਾਂ ਵਿਚ ਵੰਡਿਆ ਜਾਂਦਾ ਹੈ ਉਨ੍ਹਾਂ ਭਾਗਾਂ ਨੂੰ ਵਿਭਾਗ ਆਖਦੇ ਹਨ। ਇਹ ਵਿਭਾਗ ੨ ਮਾਤ੍ਰਾ ਦੇ ਜਾਂ ੩,੪,੫, ਆਦਿ ਮਾਤ੍ਰਾਂਵਾਂ ਦੇ ਹੁੰਦੇ ਹਨ। ਜਿਵੇਂ ਕਿ ਤਿੰਨ ਤਾਲ ਵਿਚ ਚਾਰ-ਚਾਰ ਮਾਤ੍ਰਾ ਦੇ ਚਾਰ ਵਿਭਾਗ ਹਨ।

*ਤਾਲੀ (ਭਰੀ):-* ਉਨਾਂ ਤਾਲ ਵਿਭਾਗਾਂ ਦੀ ਪਹਿਲੀ ਮਾਤ੍ਰਾ ਨੂੰ ਤਾਲੀ ਆਖਦੇ ਹਨ ਜਿਣਾਂ ਤੇ ਹੱਥ ਨਾਲ ਤਾਲੀ ਦਿੱਤੀ ਜਾਂਦੀ ਹੈ। (ਤਾਲ ਵਿਦਿਆ ਸਿੱਖਣ ਵੇਲੇ ਜ਼ੁਬਾਨੀ ਯਾਦ ਕਰਕੇ ਸੁਣਾਉਣ ਲਈ ਹੱਥਾਂ ਤੇ ਤਾਲੀ ਰਾਹੀਂ ਤਾਲ ਸੁਣਾਇਆ ਜਾਂਦਾ ਹੈ)

*ਖਾਲੀ:-* ਹੱਥ ਤੇ ਤਾਲ ਸੁਣਾਉਂਦੇ ਸਮੇਂ ਜਦੋਂ ਹੱਥ ਤੇ ਤਾਲੀ ਮਾਰਨ ਦੀ ਬਜਾਏ ਹੱਥ ਨੂੰ ਹਵਾ ਵਿਚ ਬਾਹਰ ਨੂੰ ਹਿਲਾ ਕੇ ਦਰਸਾਇਆ ਜਾਵੇ ਉਸਨੂੰ ਖਾਲੀ ਆਖਦੇ ਹਨ। ਲਿਖਣ ਸਮੇਂ ਖਾਲੀ ਮਾਤ੍ਰਾ ਦਾ ਚਿੰਨ੍ਹ ਜ਼ੀਰੋ (O) ਕਰਕੇ ਲਿਖਿਆ ਜਾਂਦਾ ਹੈ।

*ਆਵਰਤਨ:-* ਕਿਸੇ ਭੀ ਤਾਲ ਦੇ ਪਹਿਲੀ ਮਾਤ੍ਰਾ ਤੋਂ ਆਖੀਰੀ ਮਾਤ੍ਰਾ ਤੱਕ ਇਕ ਚੱਕਰ ਪੂਰਾ ਹੋਣ ਨੂੰ ਆਵਰਤਨ ਆਖਦੇ ਹਨ।

*ਠੇਕਾ:-* ਹਰੇਕ ਤਾਲ ਦੇ ਕੁਝ ਨਿਸ਼ਚਿਤ ਬੋਲ ਹੁੰਦੇ ਹਨ ਇਨਾਂ ਵੱਜਣ ਵਾਲੇ ਤਾਲ ਦੇ ਬੋਲਾਂ ਨੂੰ ਹੀ ਠੇਕਾ ਆਖਦੇ ਹਨ। ਜਿਵੇਂ ਕਿ ਤਾਲ ਝੱਪਤਾਲ ਦਾ ਠੇਕਾ ਇਸ ਪ੍ਰਕਾਰ ਹੈ:-

| | | | | | | | | |
|---|---|---|---|---|---|---|---|---|
| ਧਿੰ | ਨਾ | ਧਿੰ | ਧਿੰ | ਨਾ | ਤਿੰ | ਨਾ | ਧਿੰ | ਧਿੰ | ਨਾ |
| X | | ੨ | | | ੦ | | ੩ | | |

***ਪ੍ਰਕਾਰ:-*** ਕਿਸੇ ਭੀ ਤਾਲ ਦੇ ਠੇਕੇ ਦੇ ਤਾਲੀ, ਖਾਲੀ, ਵਿਭਾਗ ਅਤੇ ਉਸ ਦੇ ਸਰੂਪ ਨੂੰ ਧਿਆਨ ਵਿਚ ਰੱਖਦੇ ਹੋਏ ਬੋਲਾਂ ਨੂੰ ਅਦਲ-ਬਦਲ ਕੇ ਸੁੰਦਰ, ਸ਼ਿੰਗਾਰ ਕੇ ਵਜਾਉਣ ਨੂੰ ਪ੍ਰਕਾਰ ਜਾਂ ਕਿਸਮ ਆਖਦੇ ਹਨ।

***ਲੈਅ:-*** ਸੰਗੀਤ ਦੀ ਭਾਸ਼ਾ ਵਿਚ 'ਲੈਅ' ਸ਼ਬਦ ਦਾ ਅਰਥ ਹੈ ਚਾਲ (Speed)।

ਯਾਨੀ ਕਿ ਗਾਉਣ-ਵਜਾਉਣ ਦੀ ਗਤੀ (ਚਾਲ) ਨੂੰ ਲੈਅ ਆਖਿਆ ਜਾਂਦਾ ਹੈ।

ਲੈਅ ਤਿੰਨ ਤਰ੍ਹਾਂ ਦੀ ਹੁੰਦੀ ਹੈ।

**੧. ਵਿਲੰਬਿਤ ਲੈਅ।** **੨. ਮੱਧ ਲੈਅ।** **੩. ਦਰੁੱਤ ਲੈਅ।**

੧. ਵਿਲੰਬਿਤ ਉਹ ਲੈਅ ਹੈ ਜੋ ਬਹੁਤ ਹੌਲੀ ਚਾਲ ਵਿਚ ਹੋਵੇ।

੨. ਮੱਧ ਲੈਅ ਉਹ ਚਾਲ ਹੈ ਜੋ ਕਿ ਵਿਲੰਬਿਤ ਲੈਅ ਤੋਂ ਤੇਜ਼ ਹੋਵੇ ਪਰ ਬਹੁਤ ਤੇਜ਼ ਨਾ ਹੋਵੇ, ਯਾਨੀ ਨਾ ਹੀ ਜ਼ਿਆਦਾ ਤੇਜ, ਨਾ ਹੀ ਜ਼ਿਆਦਾ ਹੌਲੀ ਹੋਵੇ।

੩. ਦਰੁੱਤ ਲੈਅ ਉਹ ਲੈਅ ਹੈ ਜੋ ਕਿ ਵਿਲੰਬਿਤ ਲੈਅ ਤੋਂ ਚੋਗੁਣੀ ਤੇਜ਼ ਅਤੇ ਮੱਧ ਲੈਅ ਤੋਂ ਦੁੱਗਣੀ ਤੇਜ਼ ਹੋਵੇ।

***ਤਿਹਾਈ:-*** ਕੁਝ ਬੋਲਾਂ ਦੇ ਸਮੂਹ ਨੂੰ ਤਿੰਨ ਵਾਰੀ ਲਗਾਤਾਰ ਵਜਾਉਣ ਨਾਲ ਆਖੀਰ 'ਧਾ' ਤੇ ਤਾਲ ਦਾ ਸਮ ਆ ਜਾਏ ਤਾਂ ਉਸੇ ਬੋਲ ਸਮੂਹ ਨੂੰ ਤਿਹਾਈ ਆਖਾਂਗੇ। ਜਿਵੇਂ:-

| | | | | |
|---|---|---|---|---|
| ਤਿਟਕਿਟ | ਧਾਤਿਟ | ਕਿਟਧਾ | ਤਿਟਕਿਟ | ਧਾ |
| | | | | X |

ਤਿਹਾਈ ਦੋ ਤਰ੍ਹਾਂ ਦੀ ਹੁੰਦੀ ਹੈ ਇਕ ਦਮਦਾਰ ਤਿਹਾਈ ਅਤੇ ਦੂਜੀ ਬੇਦਮਦਾਰ ਤਿਹਾਈ।

ਦਮਦਾਰ ਤਿਹਾਈ ਉਹ ਤਿਹਾਈ ਹੈ ਜਿਸ ਵਿਚ ਧਾ ਤੋਂ ਬਾਦ ਇਕ ਜਾਂ ਦੋ ਮਾਤ੍ਰਾ ਦਾ ਦਮ ਦੇ ਕੇ (ਰੁਕ ਕੇ) ਵਜਾਇਆ ਜਾਵੇ। ਜਿਵੇਂ:-

| | | | | | | | | | |
|---|---|---|---|---|---|---|---|---|---|
| ਕੱਤ | ਤਿਰਿਕੜ | ਤਕਤਾ | ਤਿਰਿਕੜ | ਧਾ | S | ਕੱਤ | ਤਿਰਿਕੜ। | | |
| ਤਕਤਾ | ਤਿਰਿਕੜ | ਧਾ | S | ਕੱਤ | ਤਿਰਿਕੜ | ਤਕਤਾ | ਤਿਰਿਕੜ | ਧਾ<br>X | |

ਬੇਦਮਦਾਰ ਤਿਹਾਈ ਉਹ ਤਿਹਾਈ ਹੈ ਜਿਸ ਵਿਚ ਬਿਨਾਂ ਦਮ ਦਿਤੇ (ਬਿਨਾ ਰੁਕੇ) ਲਗਾਤਾਰ ਤਿੰਨ ਬਾਰ ਵਜਾ ਕੇ ਸਮ ਆ ਜਾਏ। ਜਿਵੇਂ:-

| | | | | | | | | | | | | | | |
|---|---|---|---|---|---|---|---|---|---|---|---|---|---|---|
| ਤਿਟ | ਕਤਾ | ਗਦਿ | ਗਨ | ਧਾ, | ਤਿਟ | ਕਤਾ | ਗਦਿ | ਗਨ | ਧਾ, | ਤਿਟ | ਕਤਾ | ਗਦਿ | ਗਨ | ਧਾ<br>X |

***ਕਾਇਦਾ:-*** ਤਬਲਾ ਸਿੱਖਿਆਰਥੀਆਂ ਨੂੰ ਸ਼ੁਰੂ ਵਿਚ ਕਾਇਦੇ ਤੋਂ ਹੀ ਸਿੱਖਿਆ ਆਰੰਭ ਕੀਤੀ ਜਾਂਦੀ ਹੈ। ਕਾਇਦੇ ਵਿਚ ਹਰ ਤਰ੍ਹਾਂ ਦੇ ਬੋਲ ਵਜਾਉਣ ਦਾ ਅਭਿਆਸ ਸਿੱਖਣ ਵਾਲਿਆਂ ਨੂੰ ਹੋ ਜਾਂਦਾ ਹੈ। ਕਾਇਦੇ ਦੇ ਬੋਲਾਂ ਦੀ ਬਨਾਵਟ ਇਸ ਤਰ੍ਹਾਂ ਹੁੰਦੀ ਹੈ ਕਿ ਤਾਲ ਦੇ ਵਿਭਾਗ ਖਾਲੀ-ਭਰੇ ਹੋਏ ਦਿਖਾ ਕੇ ਖ਼ਾਸ ਕਿਸਮ ਦੇ ਬੋਲਾਂ ਦਾ ਸਮੂਹ ਤਿਅਰ ਕਰਕੇ ਵਜਾਇਆ ਜਾਂਦਾ ਹੈ। ਜਿਵੇਂ ਕਿ ਤਿੰਨ ਤਾਲ ਵਿਚ ਇਕ ਕਾਇਦਾ ਇਸ ਪ੍ਰਕਾਰ ਹੋਵੇਗਾ:-

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਧਾ | ਧਾ | ਤੇ | ਟ | ਧਾ | ਧਾ | ਤੂ | ਨਾ | ਤਾ | ਤਾ | ਤੇ | ਟ | ਧਾ | ਧਾ | ਤੂ | ਨਾ |

***ਪਲਟਾ:-*** ਜਦੋਂ ਕਾਇਦੇ ਦੇ ਬੋਲਾਂ ਨੂੰ ਉਲਟ-ਪੁਲਟ ਕਰਕੇ ਸੁੰਦਰ ਰੂਪ ਦੇ ਕੇ ਵਜਾਇਆ ਜਾਏ ਤਾਂ ਇਸ ਨੂੰ ਪਲਟਾ ਕਹਾਂਗੇ। ਉੱਪਰ ਦਿੱਤੇ ਹੋਏ ਕਾਇਦੇ ਦਾ ਇਕ ਪਲਟਾ ਇਸ ਪ੍ਰਕਾਰ ਹੋਵੇਗਾ।

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਧਾ | ਧਾ | ਤੇ | ਟ | ਤੇ | ਟ | ਤੇ | ਟ | ਧਾ | ਧਾ | ਤੇ | ਟ | ਧਾ | ਧਾ | ਤੂ | ਨਾ |
| ਤਾ | ਤਾ | ਤੇ | ਟ | ਤੇ | ਟ | ਤੇ | ਟ | ਧਾ | ਧਾ | ਤੇ | ਟ | ਧਾ | ਧਾ | ਤੂ | ਨਾ |

**ਪੇਸ਼ਕਾਰ:-** 'ਪੇਸ਼ਕਾਰ' ਉਰਦੂ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਭਾਵ ਹੈ ਪੇਸ਼ ਕਰਨਾ। ਪੇਸ਼ਕਾਰ ਉਸ ਬੋਲ ਸਮੂਹ ਨੂੰ ਆਖਦੇ ਹਨ ਜਿਸ ਵਿਚ ਤਾਲ ਦੇ ਠੇਕੇ ਦਾ ਰੂਪ, ਬਾਜ, ਲੈਅਕਾਰੀ, ਹੱਥ ਦੀ ਸਫ਼ਾਈ ਅਤੇ ਤਿਆਰੀ ਆਦਿ ਸਭ ਗਲਾਂ ਆਉਂਦੀਆਂ ਹਨ। ਸੋਲੋ (ਸੁਤੰਤਰ) ਤਵਲਾ ਵਾਦਨ ਵਿਚ ਪੇਸ਼ਕਾਰ ਦਾ ਪ੍ਰਮੁਖ ਸਥਾਨ ਹੈ। ਪੇਸ਼ਕਾਰ ਤਵਲਾ ਵਾਦਨ ਦੇ ਸ਼ੁਰੂ ਵਿਚ ਵੱਜਦਾ ਹੈ ਅਤੇ ਫਿਰ ਇਸ ਵਿਚ ਪਲਟੇ ਆਦਿ ਵਜਾ ਕੇ ਤਿਹਾਈ ਲਗਾ ਕੇ ਸਮ ਤੇ ਆਇਆ ਜਾਂਦਾ ਹੈ। ਇਸ ਤੋਂ ਬਾਦ ਕਾਇਦੇ, ਗੱਤਾਂ, ਪਰਨਾਂ ਅਤੇ ਰੇਲੇ ਆਦਿ ਵਜਾਏ ਜਾਂਦੇ ਹਨ।

**ਮੁਖੜਾ:-** ਗਾਇਨ ਵਾਲੇ ਨਾਲ ਸੰਗਤ ਕਰਨ ਸਮੇਂ ਸ਼ੁਰੂ ਵਿਚ ਸਮ ਪਕੜਨ ਤੋਂ ਪਹਿਲਾਂ ਜੋ ਬੋਲ ਤਿਹਾਈਦਾਰ ਜਾਂ ਬਿਨਾ ਤਿਹਾਈ ਤੋਂ ਵਜਾਏ ਜਾਂਦੇ ਹਨ ਉਸ ਬੋਲਾਂ ਦੇ ਸਮੂਹ ਨੂੰ ਮੁਖੜਾ ਆਖਦੇ ਹਨ। ਇਹ ਮੁਖੜਾ ਜ਼ਿਆਦਾਤਰ ਇਕ ਆਵਰਤਨ ਜਾਂ ਇਸ ਤੋਂ ਵੀ ਛੋਟਾ ਹੁੰਦਾ ਹੈ। ਤਿੰਨ ਤਾਲ ਵਿਚ ਇਕ ਮੁਖੜੇ ਦਾ ਰੂਪ ਵੇਖੋ:-

ਧਾਗੇ ਤਿਟ ਧਾਗੇ ਤਿਟ | ਧਾਗੇ ਤਿਰਿਕੜ ਤੁਨਾ ਕੱਤਾ | ਤੁਨਾ ਕੱਤਾ ਧਾ ਤੁਨਾ | ਕੱਤਾ ਧਾ ਤੁਨਾ ਕੱਤਾ | ਧਾ
X

ਕਈ ਲੋਕ ਮੁਖੜੇ ਨੂੰ 'ਮੋਹਰਾ' ਵੀ ਆਖਦੇ ਹਨ।

**ਪਰਨ:** ਐਸਾ ਜੋਰਦਾਰ ਬੋਲਾਂ ਦਾ ਟੁਕੜਾ ਜੋ ਕਿ ਘੱਟ ਤੋਂ ਘੱਟ ਦੋ ਆਵਰਤਨ ਦਾ ਹੋਵੇ ਤੇ ਇਸ ਤੋਂ ਵੱਧ ਤਿੰਨ ਜਾਂ ਚਾਰ ਆਵਰਤਨ ਜਦੋਂ ਵਜਾ ਕੇ ਸਮ ਤੇ ਆਵੇ ਤਾਂ ਇਸ ਨੂੰ 'ਪਰਨ' ਆਖਿਆ ਜਾਂਦਾ ਹੈ। ਪਰਨ ਦੇ ਆਖੀਰ ਵਿਚ ਜ਼ਿਆਦਾਤਰ ਤਿਹਾਈ ਵੀ ਹੁੰਦੀ ਹੈ। ਪਰਨ ਵੈਸੇ ਤਾਂ ਪਖਾਵਜ ਦੀ ਚੀਜ਼ ਹੈ ਪਰ ਅਜੋਕੇ ਸਮੇਂ ਵਿਚ ਇਸ ਦਾ ਪ੍ਰਯੋਗ ਹੁਣ ਤਬਲੇ ਤੇ ਹੋਣ ਲੱਗ ਪਿਆ ਹੈ। ਪਰਨ ਮੁੱਖ ਤੌਰ ਤੇ ਤਿੰਨ-ਚਾਰ ਤਰ੍ਹਾਂ ਦੀ ਹੁੰਦੀ ਹੈ। ਇਕ ਸਾਧਾਰਣ ਪਰਨ ਦੂਜੀ ਚੱਕ੍ਰਦਾਰ ਪਰਨ, ਤੀਜੀ ਫ਼ਰਮਾਇਸ਼ੀ ਚਕ੍ਰਦਾਰ ਪਰਨ, ਚੌਥੀ ਕਮਾਲੀ ਚਕ੍ਰਦਾਰ ਪਰਨ। ਮੁੱਖ ਤੌਰ ਤੇ ਇਹ ਪਰਨਾਂ ਤਬਲਾ ਸੰਗਤ ਵਿਚ ਵਜਾਈਆਂ ਜਾਂਦੀਆਂ ਹਨ। ਕੁਝ ਸੰਗੀਤ ਵਿਦਵਾਨਾਂ ਨੇ

ਹੋਰ ਪਰਨਾਂ ਦੀ ਰਚਨਾ ਭੀ ਕੀਤੀ ਹੈ ਜਿਵੇਂ ਕਿ ਲਾਲ ਕਿਲਾ ਪਰਨ, ਇੱਕ ਹੱਥੀ, ਪਰਨ, ਰਾਜ ਪਰਨ ਆਦਿ। ਇਨਾਂ ਵਿਚੋਂ ਕੁਝ ਪਰਨਾਂ ਦੇ ਰੂਪ ਅੱਗੇ ਆਪ ਨੂੰ ਇਸ ਪੁਸਤਕ ਵਿਚ ਭੀ ਮਿਲਣਗੇ।

*ਲੱਗੀ* :- ਰੂਪਕ, ਦਾਦਰਾ, ਕਹਿਰਵਾ, ਆਦਿ ਤਾਲਾਂ ਵਿਚ ਤਿੰਨਤਾਲ ਦੇ ਕਾਇਦੇ ਦੀ ਤਰ੍ਹਾਂ ਵੱਜਣ ਵਾਲੀ ਚੀਜ ਨੂੰ ਲੱਗੀ ਆਖਦੇ ਹਨ। ਇਸਦਾ ਵਿਸਤਾਰ ਵੀ ਹੋ ਸਕਦਾ ਹੈ। ਪਰ ਲੱਗੀ ਸੋਲੋ (ਸੁਤੰਤਰ) ਤਬਲਾ ਵਾਦਨ ਵਿਚ ਨਾ ਪ੍ਰਯੋਗ ਹੋ ਕੇ ਗਾਇਨ ਵਿਚ (ਕੀਰਤਨ ਵਿਚ) ਹੀ ਸੰਗਤ ਕਰਦੇ ਸਮੇਂ ਜ਼ਿਆਦਾਤਰ ਵਜਾਈ ਜਾਂਦੀ ਹੈ। ਤਾਲ ਦਾਦਰਾ ਵਿਚ ਉਦਾਹਰਣ ਦੇ ਤੌਰ ਤੇ ਲੱਗੀ ਦਾ ਰੂਪ ਵੇਖੋ:-

ਧਾਤਿੰ ਧਾਧਾ ਤੁਨਾ | ਤਾਤੀਂ ਨਾਧਾ ਤੁਨਾ

*ਰੇਲਾ* :- ਕਾਇਦੇ ਵਿਚ ਵੱਜਣ ਵਾਲੇ ਬੋਲਾਂ ਦੇ ਪਲਟਿਆਂ ਵਿਚੋਂ ਜਿਹੜਾ ਪਲਟਾ ਸੁੰਦਰ ਢੰਗ ਦਾ ਹੁੰਦਾ ਹੈ ਉਸ ਪਲਟੇ ਨੂੰ ਤੇਜ਼ ਲੈਅ ਵਿਚ ਬਾਰ-ਬਾਰ ਵਜਾਉਣ ਨੂੰ ਰੇਲਾ ਆਖਦੇ ਹਨ।

*ਘਰਾਨਾ (ਬਾਜ਼)*:-ਤਬਲਾ ਵਾਦਨ ਦੇ ਪ੍ਰਸਿੱਧ ਉਸਤਾਦਾਂ ਨੇ ਕੜੀ ਮਿਹਨਤ ਕਰਕੇ ਤਬਲਾ ਵਾਦਨ ਵਿਚ ਜੋ ਚਮਤਕਾਰ-ਪੂਰਣ ਤਰੱਕੀ ਕਰਕੇ ਅਪਨੀ ਨਿਜੀ ਵਾਦਨ ਸ਼ੈਲੀ ਬਣਾਈ ਅਤੇ ਉਸ ਵਾਦਨ ਸ਼ੈਲੀ ਨੂੰ ਉਨ੍ਹਾਂ ਉਸਤਾਦਾਂ ਦੇ ਵੰਸ ਅਤੇ ਸ਼ਗਿਰਦਾਂ ਨੇ ਅਪਣਾਇਆ, ਐਸੀ ਸ਼ੈਲੀ ਨੂੰ ਹੀ 'ਬਾਜ਼' ਜਾਂ 'ਘਰਾਨਾ' ਆਖਿਆ ਜਾਣ ਲੱਗਾ।

ਜਿਨ੍ਹਾਂ ਵਿਚ ਪ੍ਰਮੁੱਖ ਤੌਰ ਤੇ, ਪੰਜਾਬ ਘਰਾਨਾ, ਦਿੱਲੀ ਘਰਾਨਾ, ਬਨਾਰਸ ਘਰਾਨਾ, ਅਜਰਾੜਾ ਘਰਾਨਾ ਨਾਮ ਵਰਨਣ ਯੋਗ ਹਨ। ਗੁਰੂ ਘਰ ਦੇ ਕੀਰਤਨੀਏ (ਵਜੰਤ੍ਰੀਏ) ਜ਼ਿਆਦਤਰ ਪੰਜਾਬ ਘਰਾਨੇ ਦੀ ਗਾਇਨ ਵਾਦਨ ਸ਼ੈਲੀ ਅਨੁਸਾਰ ਹੀ ਗਾਇਨ, ਵਾਦਨ (ਕੀਰਤਨ) ਕਰਦੇ ਹਨ। ਉਂਜ ਪੰਜਾਬ ਘਰਾਨੇ ਤੋਂ ਇਲਾਵਾ ਗੁਰੂ ਘਰ ਦੀ ਗਾਇਨ, ਵਾਦਨ ਸ਼ੈਲੀ ਵਿਚ ਹੋਰ ਘਰਾਨਿਆਂ ਦੀ ਝਲਕ ਵੇਖਣ ਸੁਨਣ ਨੂੰ ਮਿਲਦੀ ਹੈ ਪਰ ਫਿਰ ਵੀ ਜ਼ਿਆਦਾਤਰ ਪ੍ਰਚਾਰ ਪਸਾਰ ਕੀਰਤਨ ਸ਼ੈਲੀ ਵਿਚ ਪੰਜਾਬ ਘਰਾਨੇ ਦਾ ਹੀ ਹੈ।

## ਪੁੜੀ ਦਾ ਚਿੱਤਰ




**ਪੁੜੀ ਵਿਚੋਂ ਨਿਕਲਣ ਵਾਲੇ ਬੋਲ:-**

*ਤਾ, ਨਾ, ਤੀ, ਤਿੰ, ਤੇ, ਟ, ਤਿ, ਰ, ਦੂੰ, ਥੂੰ, ਦੀਂ,*

*ਨੋਟ:- ਇਹ ਬੋਲ ਪੁੜੀ ਉੱਪਰ ਸੱਜੇ ਹੱਥ ਨਾਲ ਵੱਜਦੇ ਹਨ। ਇਸ ਲਈ ਤਬਲਾ ਸਿੱਖਲਾਈ ਸ਼ੁਰੂ ਕਰਦੇ ਸਮੇਂ ਸ਼ੁਰੂ ਤੋਂ ਹੀ ਪੁੜੀ ਤੇ ਸੱਜਾ ਹੱਥ ਰੱਖਣਾ ਹੈ।*

## ਡੁੱਗੀ (ਧਾਮਾ*) ਦਾ ਚਿੱਤਰ



### ਡੁੱਗੀ ਵਿਚੋਂ ਨਿਕਲਣ ਵਾਲੇ ਬੋਲ:-

ਗੇ, ਘੇ, ਕੜਾਂ, ਕੱਤ

ਨੋਟ:- ਡੁੱਗੀ ਤੇ ਖੱਬਾ ਹੱਥ ਰੱਖਣਾ ਹੈ ਅਤੇ ਉੱਪਰ ਦਿੱਤੇ ਹੋਏ ਬੋਲ ਖੱਬੇ ਹੱਥ ਨਾਲ ਵਜਾਉਣੇ ਹਨ।

*ਡੁੱਗੀ ਨੂੰ ਪੁਰਾਤਨ ਸਮੇਂ ਰਾਗੀ ਸਿੰਘ 'ਧਾਮਾ' ਭੀ ਆਖਦੇ ਸਨ। ਪੁਰਾਤਨ ਧਾਮੇ ਦਾ ਸਾਈਜ਼ ਉਚਾਈ ਵਿਚ ਖੜੇ ਰੁੱਖ ਨੂੰ ਜ਼ਿਆਦਾ ਹੁੰਦਾ ਸੀ ਅਤੇ ਸਿਆਹੀ ਦੀ ਜਗ੍ਹਾਂ ਤੇ ਆਟਾ ਲਗਾ ਕੇ ਵਜਾਉਂਦੇ ਸਨ। ਪਰ ਅੱਜਕੱਲ ਦੇ ਸਮੇਂ ਵਿਚ ਇਹ ਡੁੱਗੀ ਜੋ ਸਾਮਣੇ ਚਿੱਤਰ ਵਿਚ ਦਰਸਾਈ ਗਈ ਹੈ ਇਸ ਰੂਪ ਵਿਚ ਹੀ ਵੇਖਣ-ਸੁਨਣ ਨੂੰ ਮਿਲਦੀ ਹੈ।

ਪੁੜੀ ਅਤੇ ਡੁੱਗੀ ਵਿਚੋਂ ਅਲਗ-ਅਲਗ ਉਪਰੋਕਤ ਬੋਲ ਨਿਕਲਣ ਤੋਂ ਇਲਾਵਾ ਦੋਨੋਂ ਹੱਥਾਂ ਨਾਲ ਇਹ ਬੋਲ ਨਿਕਲਦੇ ਹਨ:- ਧਾ, ਧਿੰ, ਧੇਟ।

ਇਹ ਬੋਲ ਇਸ ਤਰ੍ਹਾਂ ਨਿਕਲਦੇ ਹਨ:- ਤਾ+ਗੇ=ਧਾ। ਗੇ+ਤਿੰ=ਧਿੰ। ਗੇ+ਤੇ=ਧੇ।

ਇਸ ਤਰ੍ਹਾਂ ਨਾਲ ਇਹ ਜੋ ਬੋਲ ਨਿਕਲਦੇ ਹਨ ਇਨ੍ਹਾਂ ਨੂੰ ਵਰਣ ਭੀ ਆਖਿਆ ਜਾਂਦਾ ਹੈ। ਸੰਗੀਤ ਸ਼ਾਸਤ੍ਰਾਂ ਵਿਚ ਇਹ ਦੱਸ ਵਰਣ ਲਿਖੇ ਮਿਲਦੇ ਹਨ।

ਇਨ੍ਹਾਂ ਬੋਲਾਂ (ਵਰਣਾਂ) ਨੂੰ ਵਜਾਉਣ ਦੀ ਵਿਧੀ ਅੱਗੇ ਫੋਟੋਆਂ ਰਾਹੀਂ ਦਰਸਾਈ ਗਈ ਹੈ। ਸੋ ਇਨ੍ਹਾਂ ਫੋਟੋਆਂ ਨੂੰ ਧਿਆਨ ਨਾਲ ਵੇਖੋ, ਫਿਰ ਤਬਲੇ ਤੇ ਹੱਥ ਰੱਖ ਕੇ ਬੋਲ ਕੱਢ ਕੇ ਵਜਾਉਣਾ ਸਿੱਖੋ!

## ੧. ਤਾ (ਨਾ)



'ਤਾ' ਜਾਂ 'ਨਾ' ਦਾ ਬੋਲ ਵਜਾਉਣ ਲਈ, ਸੱਜੇ ਹੱਥ ਦੀ ਪਹਿਲੀ ਉਂਗਲੀ ਨੂੰ ਕਿਨਾਰੇ ਤੇ ਮਾਰ ਕੇ 'ਤਾ' (ਨਾ) ਦਾ ਬੋਲ ਨਿਕਲੇਗਾ। ਵਿਚਕਾਰਲੀ ਉਂਗਲੀ ਨੂੰ ਸਿਆਹੀ ਤੇ ਛੂਹਣ ਨਹੀਂ ਦੇਣਾ ਖੜੀ ਰੱਖਣਾ ਹੈ। ਤੀਜੀ ਉਂਗਲੀ ਨੂੰ ਵਿਚਕਾਰ ਮੈਦਾਨ ਵਿਚ ਰੱਖਣਾ ਹੈ, ਥੋੜੀ ਜਿਹੀ ਸਿਆਹੀ ਨਾਲ ਛੂੰਹਦੀ ਹੋਵੇ। ਚੋਥੀ ਚੀਚੀ ਉਂਗਲੀ ਗਜਰੇ ਤੇ। ਅੰਗੂਠਾ ਢਿੱਲਾ ਛੱਡ ਦੇਣਾ ਹੈ। ਪੂਰੇ ਹੱਥ ਨੂੰ ਰੱਖਣ ਦੀ ਵਿਧੀ ਚਿੱਤਰ ਵੱਲ ਵੇਖ ਕੇ ਰੱਖਣਾ ਹੈ।

## ੨. ਤਿੰ (ਤੀ)



ਸੱਜੇ ਹੱਥ ਦੀ ਪੁਜੀਸ਼ਨ ਪਹਿਲੇ ਦੀ ਤਰ੍ਹਾਂ (ਦੇਖੋ ਚਿੱਤਰ) ਬਣਾ ਕੇ ਪਹਿਲੀ ਉਂਗਲੀ ਵਿਚਕਾਰ ਸਿਆਹੀ ਤੇ ਮਾਰਨੀ ਹੈ ਤੇ ਮਾਰ ਕੇ ਉਠਾ ਲੈਣੀ ਹੈ। ਇੰਜ ਤਿੰ ਦਾ ਬੋਲ ਨਿਕਲੇਗਾ।

## ੩. ਤੇ (ਤਿੱ)



ਚਿੱਤਰ ਵੱਲ ਵੇਖ ਕੇ ਹੱਥ ਰੱਖੋ ਅਤੇ ਇਸੇ ਤਰ੍ਹਾਂ ਸੱਜੇ ਹੱਥ ਦੀਆਂ ਦੋ ਉਂਗਲੀਆਂ ਨੂੰ ਸਿਆਹੀ ਦੇ ਵਿਚਕਾਰ ਮਾਰਨਾ ਹੈ ਤਾਂ 'ਤੇ' ਜਾਂ 'ਤਿੱ' ਦਾ ਬੋਲ ਨਿਕਲੇਗਾ।

## ੪. ਟ (ੜ) ਰ



ਦਿੱਤੇ ਹੋਏ ਚਿੱਤਰ ਅਨੁਸਾਰ ਸੱਜੇ ਹੱਥ ਦੀ ਪਹਿਲੀ ਉਂਗਲੀ ਨੂੰ ਸਿਆਹੀ ਦੇ ਵਿਚਕਾਰ ਮਾਰਨਾ ਹੈ ਅਤੇ ਬਾਕੀ ਤਿੰਨ ਉਂਗਲੀਆਂ ਉਠਾ ਕੇ ਰੱਖਣੀਆਂ ਹਨ, ਇੰਜ 'ੜ' ਜਾਂ 'ਟ' ਦਾ ਬੋਲ ਨਿਕਲੇਗਾ।

ਇਹੋ ਬੋਲ ਨੂੰ ਜਦੋਂ ਅੱਗੇ ਜਾ ਕੇ ਅਸੀਂ ਤਿਆਰੀ ਨਾਲ ਸਪੀਡ ਵਿਚ ਵਜਾਵਾਂਗੇ ਤਾਂ 'ਟ' ਦਾ 'ਰ' ਬਣ ਜਾਵੇਗਾ।

## ੫. ਤਿ (ਥਿ)



ਦਿੱਤੇ ਹੋਏ ਚਿੱਤਰ ਅਨੁਸਾਰ ਸੱਜੇ ਹੱਥ ਦੀ ਹਥੇਲੀ ਨੂੰ ਠੀਕ ਇੰਜ ਬਣਾ ਕੇ ਜਿਵੇਂ ਚੂਲੀ ਲੈਣ ਵੇਲੇ ਹੱਥ ਨੂੰ ਕਰੀਦਾ ਹੈ, ਹਥੇਲੀ ਦਾ ਇੱਕ ਪਾਸਾ (ਚਿੱਤਰ ਅਨੁਸਾਰ) ਸਿਆਹੀ ਤੇ ਮਾਰਨ ਨਾਲ 'ਤਿ' ਜਾਂ 'ਥਿ' ਦਾ ਬੋਲ ਨਿਕਲੇਗਾ।

## ੬. ਰ



ਦਿੱਤੇ ਹੋਏ ਚਿੱਤਰ ਅਨੁਸਾਰ ਹਥੇਲੀ ਦਾ ਦੂਸਰਾ ਪਾਸਾ ਸਿਆਹੀ ਤੇ ਮਾਰਨ ਨਾਲ 'ਰ' ਦਾ ਬੋਲ ਨਿਕਲੇਗਾ।

## ੭. ਦੀਂ (ਦੂੰ) ਜਾਂ ਥੂੰ



ਸੱਜੇ ਹੱਥ ਦੀਆਂ ਚਾਰੇ ਉਂਗਲਾਂ ਇਕੱਠੀਆਂ ਕਰਕੇ (ਜੋੜ ਕੇ) ਹੱਥ ਸਿੱਧਾ ਕਰਕੇ ਉੱਪਰੋ ਦੀ ਲਿਆ ਕੇ ਇਸ ਤਰ੍ਹਾਂ ਸਿਆਹੀ ਤੇ ਮਾਰੋ ਕਿ ਹੱਥ ਦੀਆਂ ਉਂਗਲਾਂ ਦਾ ਵਿਚਕਾਰਲਾ ਹਿੱਸਾ ਸਿਆਹੀ ਤੇ ਵੱਜ ਕੇ ਹੱਥ ਦੀਆਂ ਉਂਗਲੀਆਂ ਅੱਗੋਂ ਪੋਟੇ ਉੱਠੇ ਹੋਏ ਨਜ਼ਰ ਆਵਣ, ਇੰਜ 'ਦੀਂ', 'ਦੂੰ' ਜਾਂ 'ਥੂੰ' ਦਾ ਬੋਲ ਨਿਕਲੇਗਾ।

## ੮. ਗੇ (ਘੇ)



ਖੱਬੇ ਹੱਥ ਨੂੰ ਦਰਸਾਏ ਗਏ ਚਿੱਤਰ ਅਨੁਸਾਰ ਰੱਖ ਕੇ ਹੱਥ ਦੀ ਵਿਚਕਾਰਲੀ (ਵੱਡੀ) ਉਂਗਲ ਦਾ ਪੋਟੇ ਦਾ ਅਗਲਾ ਕਿਨਾਰਾ ਡੁੱਗੀ ਦੇ ਮੈਦਾਨ ਦੇ ਭੀੜੇ ਪਾਸੇ ਵੱਲ ਨੂੰ ਮਾਰੋ ਤਾਂ 'ਗੇ' ਦਾ ਬੋਲ ਨਿਕਲੇਗਾ।

## ੯. ਕੱ (ਕੱਤ)



ਖੱਬੇ ਹੱਥ ਨੂੰ ਚਿੱਤਰ ਵਿਚ ਦੱਸੇ ਗਏ ਢੰਗ ਨਾਲ ਉਪਰੋਂ ਲਿਆ ਕੇ ਚਾਰੇ ਉਂਗਲੀਆਂ ਅਤੇ ਅੰਗੂਠਾ ਜੋੜ ਕੇ ਉਪਰੋ ਦੀ ਥੱਲੇ ਨੂੰ ਕੱਸ ਕੇ ਮਾਰੋ ਤਾਂ 'ਕੱ' ਜਾਂ 'ਕੱਤ' ਦਾ ਬੋਲ ਨਿਕਲੇਗਾ।

## ੧੦. ਧਾ



ਪਿੱਛਲੇ ਚਿੱਤਰਾਂ ਰਾਹੀਂ 'ਤਾ' ਅਤੇ 'ਗੇ' ਵਜਾਉਣ ਦੀ ਜੋ ਵਿਧੀ ਦਰਸਾਈ ਗਈ ਹੈ ਉਸੇ ਅਨੁਸਾਰ ਦੋਵੇਂ ਹੱਥਾਂ ਦੇ ਬੋਲ ਤਾ+ਗੇ ਇੱਕੋ ਦੱਮ ਇਕੱਠੇ ਵਜਾਵਾਂਗੇ ਤਾਂ 'ਧਾ' ਦਾ ਬੋਲ ਨਿਕਲੇਗਾ।

# ੧੧. ਧਿੰ



ਦੋਵੇਂ ਹੱਥਾਂ ਦੇ ਇੱਕਠੇ ਬੋਲ:-ਤਿੰ+ਗੇ ਜਦੋਂ ਇੱਕਦਮ, ਇੱਕ-ਸਾਥ ਵਜਾਵਾਂਗੇ ਤਾਂ 'ਧਿੰ' ਦਾ ਬੋਲ ਨਿਕਲੇਗਾ।

ਨੋਟ:- ਇਸੇ ਵਿਧੀ ਅਨੁਸਾਰ ਤੇ (ਤਿ)+ਗੇ ਦੇ ਦੋਵੇਂ ਬੋਲ ਇੱਕ ਸਾਥ ਵਜਾਉਣ ਨਾਲ 'ਧੇ' ਅੱਖਰ ਨਿਕਲੇਗਾ।

## ੧੨. ਤਾ (ਥਾਪ)



ਸੱਜੇ ਹੱਥ ਦੀਆਂ ਚਾਰੇ ਉਂਗਲਾਂ ਨੂੰ ਥੋੜਾ ਢਿੱਲਾ ਕਰਕੇ ਪੁੜੇ ਦੇ ਸਿਆਹੀ ਨਾਲ ਹਲਕੇ ਜਿਹੇ ਅਤੇ ਮੈਦਾਨ, ਕਿਨਾਰ ਤੇ ਇੰਜ ਮਾਰੋ ਕਿ ਪਹਿਲੀਆਂ ਤਿੰਨ ਉਂਗਲਾਂ ਥੋੜੀਆਂ ਜਿਹੀਆਂ ਛੂਹ ਕੇ ਉਠ ਜਾਣ ਪਰ ਚੀਚੀ ਉਂਗਲੀ ਕੁਝ ਜ਼ੋਰ ਨਾਲ ਵੱਜੇ (ਦੇਖੋ ਚਿੱਤਰ), ਤਾਂ ਬੋਲ 'ਤਾ' ਥਾਪ ਨਿਕਲੇਗਾ। ਇਸ ਬੋਲ ਨੂੰ ਖੁੱਲਾ 'ਤਾ' ਜਾਂ ਥਾਪ ਵੀ ਆਖਦੇ ਹਨ। ਪੁੜਾ ਸੁਰ ਕਰਕੇ ਵੀ ਥਾਪ ਮਾਰਕੇ ਸੁਰ ਦੇਖਦੇ ਹਨ। ਕਈ ਚੀਜ਼ਾਂ ਵਿਚ ਸਮ ਸਮੇਂ ਭੀ 'ਤਾ' (ਥਾਪ) ਵੱਜਦਾ ਹੈ।

## ੧੩. ਖੁੱਲਾ 'ਗੇ'



ਇਹ ਬੋਲ ਖੁੱਲੇ ਬੋਲਾਂ ਵਿਚ ਵੱਜਦਾ ਹੈ। ਖੱਬੇ ਹੱਥ ਦੀਆਂ ਉਂਗਲਾ ਜੋੜ ਕੇ ਦਰਸਾਏ ਗਏ ਚਿੱਤਰ ਅਨੁਸਾਰ ਡੁੱਗੀ ਤੇ ਮਾਰੋ ਤਾਂ ਖੁੱਲਾ 'ਗੇ' ਦਾ ਬੋਲ ਨਿਕਲੇਗਾ।

## ੧੪. ਖੁੱਲਾ 'ਧਾ'



ਦੋਵੇਂ ਹੱਥ ਤਾ ਅਤੇ ਗੇ (ਖੁੱਲਾ) ਮਾਰੋ ਤਾਂ 'ਧਾ' (ਖੁੱਲਾ) ਬੋਲ ਨਿਕਲੇਗਾ।

## ੧੫. ਖੁੱਲਾ 'ਧਿੰ'



ਦੋਵੇਂ ਹੱਥ ਤਿੰ+ਖੁੱਲਾ 'ਗੇ' ਇੱਕ ਸਾਥ ਮਾਰੋ ਤਾਂ ਖੁੱਲਾ 'ਧਿੰ' ਦਾ ਬੋਲ ਨਿਕਲੇਗਾ।

# ਕੁਝ ਤਾਲਾਂ ਦਾ ਵਿਵਰਣ ਅਤੇ ਠੇਕੇ

## ਤਾਲ ਦਾਦਰਾ

ਇਹ ਤਾਲ ਛੇ ਮਾਤ੍ਰਾਵਾਂ ਦਾ ਤਾਲ ਹੈ। ਇਸ ਦੇ ਦੋ ਵਿਭਾਗ ਹਨ। ਦੋਹਾਂ ਭਾਗਾਂ ਵਿਚ ਤਿੰਨ-ਤਿੰਨ ਮਾਤ੍ਰਾਵਾਂ ਦਾ ਸਮਾਂ ਹੁੰਦਾ ਹੈ। ਪਹਿਲੀ ਮਾਤ੍ਰਾ ਤੇ ਤਾਲੀ ਅਤੇ ਚੌਥੀ ਮਾਤ੍ਰਾ ਤੇ ਖਾਲੀ ਹੁੰਦੀ ਹੈ। ਤਵਲਾ ਸਿੱਖਣ ਵਾਲੇ ਵਿਦਿਆਰਥੀਆਂ ਨੂੰ ਸ਼ੁਰੂ-ਸ਼ੁਰੂ ਵਿਚ ਹੱਥ ਰੱਖਾਉਣ ਤੋਂ ਬਾਦ ਪਹਿਲਾਂ ਦਾਦਰਾ ਤਾਲ ਸਿਖਾਇਆ ਜਾਂਦਾ ਹੈ। ਕਿਉਂਕਿ ਇਹ ਇਕ ਛੋਟਾ ਜਿਹਾ ਤਾਲ ਅਤੇ ਆਸਾਨੀ ਨਾਲ ਨਿਕਲਣ ਵਾਲੇ ਬੋਲਾਂ ਦਾ ਤਾਲ ਹੈ। ਇਸ ਤਾਲ ਦਾ ਠੇਕਾ ਇਸ ਪ੍ਰਕਾਰ ਹੈ:-

### ਠੇਕਾ

| | | | | | |
|---|---|---|---|---|---|
| ੧ | ੨ | ੩ | ੪ | ੫ | ੬ |
| ਧਾ | ਧਿੰ | ਨਾ | ਧਾ | ਤਿੰ | ਨਾ |
| X | | | ੦ | | |

## ਤਾਲ ਰੂਪਕ

ਇਹ ਤਾਲ ਸੱਤ ਮਾਤ੍ਰਾ ਦੀ ਤਾਲ ਹੈ। ਇਸ ਦੇ ਤਿੰਨ ਵਿਭਾਗ ਹਨ। ਪਹਿਲੇ ਭਾਗ ਵਿਚ ਤਿੰਨ ਮਾਤ੍ਰਾਵਾਂ ਦੂਜੇ ਭਾਗ ਵਿਚ ਦੋ ਅਤੇ ਤੀਜੇ ਭਾਗ ਵਿਚ ਵੀ ਦੋ ਮਾਤ੍ਰਾਵਾਂ ਹੁੰਦੀਆਂ ਹਨ। ਇਸਦੇ ਪਹਿਲੀ ਮਾਤ੍ਰਾ ਤੇ ਖਾਲੀ ਫ਼ਿਰ ਚੌਥੀ ਅਤੇ ਛੇਵੀਂ ਮਾਤ੍ਰਾ ਤੇ ਤਾਲੀ ਹੁੰਦੀ ਹੈ ਇਸ ਤਾਲ ਨੂੰ ਦੇਈਆ ਤਾਲੀ ਵੀ ਆਖਦੇ ਹਨ। ਤਾਲ ਦਾ ਠੇਕਾ ਇਸ ਪ੍ਰਕਾਰ ਹੈ:-

### ਠੇਕਾ

| | | | | | | |
|---|---|---|---|---|---|---|
| ੧ | ੨ | ੩ | ੪ | ੫ | ੬ | ੭ |
| ਤੀ | ਤੀ | ਨਾ | ਧਿੰ | ਨਾ | ਧਿੰ | ਨਾ |
| ⓧ | | | ੨ | | ੩ | |

## ਤਾਲ ਕਹਿਰਵਾ

ਇਸ ਤਾਲ ਵਿਚ ਅੱਠ ਮਾਤ੍ਰਾਵਾਂ ਹੁੰਦੀਆਂ ਹਨ। ਦੋ ਵਿਭਾਗ ਹਨ। ਦੋਹਾਂ ਭਾਗਾਂ ਵਿਚ ਚਾਰ-ਚਾਰ ਮਾਤ੍ਰਾਵਾਂ ਹੁੰਦੀਆਂ ਹਨ। ਪਹਿਲੀ ਮਾਤ੍ਰਾ ਤੇ ਤਾਲੀ ਅਤੇ ਪੰਜਵੀਂ ਮਾਤ੍ਰਾ ਤੇ ਖਾਲੀ ਹੁੰਦੀ ਹੈ। ਇਸ ਤਾਲ ਦਾ ਠੇਕਾ ਇਸ ਪ੍ਰਕਾਰ ਹੈ:-

### ਠੇਕਾ

| | | | | | | | |
|---|---|---|---|---|---|---|---|
| ੧ | ੨ | ੩ | ੪ | ੫ | ੬ | ੭ | ੮ |
| ਧਾ | ਗੇ | ਨਾ | ਤੀ | ਨਾ | ਕੇ | ਧਿੰ | ਨਾ |
| X | | | | ੦ | | | |

## ਝੱਪਤਾਲ

ਇਹ ਦੱਸ ਮਾਤ੍ਰਾਵਾਂ ਦਾ ਤਾਲ ਹੈ। ਚਾਰ ਵਿਭਾਗ ਹਨ। ਪਹਿਲੇ ਭਾਗ ਵਿਚ ਦੋ ਮਾਤ੍ਰਾਵਾਂ, ਦੂਜੇ ਵਿਚ ਤਿੰਨ, ਤੀਜੇ ਭਾਗ ਵਿਚ ਦੋ ਮਾਤ੍ਰਾਵਾਂ ਅਤੇ ਚੌਥੇ ਭਾਗ ਵਿਚ ਤਿੰਨ ਮਾਤ੍ਰਾਵਾਂ ਹੁੰਦੀਆਂ ਹਨ। ਇਸਦੀ ਪਹਿਲੀ, ਤੀਜੀ ਅਤੇ ਅੱਠਵੀਂ ਮਾਤ੍ਰਾ ਤੇ ਤਾਲੀ ਅਤੇ ਛੇਵੀਂ ਮਾਤ੍ਰਾ ਤੇ ਖਾਲੀ ਹੁੰਦੀ ਹੈ। ਇਹ ਤਾਲ ਵਿਚ ਬੰਦ ਅਤੇ ਖੁੱਲੇ ਬੋਲਾਂ ਰਾਹੀਂ ਪਰਨਾਂ ਵਜਾ ਕੇ ਗੱਤਕਾਰੀ ਕਰਕੇ ਬਹੁਤ ਵਧੀਆ ਸਾਥ ਹੁੰਦਾ ਹੈ। ਇਸ ਤਾਲ ਦਾ ਠੇਕਾ ਇਸ ਪ੍ਰਕਾਰ ਹੈ:-

### ਠੇਕਾ

| | | | | | | | | | |
|---|---|---|---|---|---|---|---|---|---|
| ੧ | ੨ | ੩ | ੪ | ੫ | ੬ | ੭ | ੮ | ੯ | ੧੦ |
| ਧਿੰ | ਨਾ | ਧਿੰ | ਧਿੰ | ਨਾ | ਤਿੰ | ਨਾ | ਧਿੰ | ਧਿੰ | ਨਾ |
| X | | ੨ | | | ੦ | | ੩ | | |

## ਸੂਲਫ਼ਾਕ ਤਾਲ (ਸੂਲਤਾਲ)

ਇਹ ਤਾਲ ਦੱਸ ਮਾਤ੍ਰਾਵਾਂ ਦਾ ਤਾਲ ਹੈ। ਇਸਦੇ ਪੰਜ ਵਿਭਾਗ ਹਨ, ਹਰੇਕ ਭਾਗ ਵਿਚ ਦੋ-ਦੋ ਮਾਤ੍ਰਾਵਾਂ ਦਾ ਸਮਾਂ ਹੁੰਦਾ ਹੈ। ਇਸ ਵਿਚ ਪਹਿਲੀ ਪੰਜਵੀਂ ਅਤੇ ਸੱਤਵੀਂ ਮਾਤ੍ਰਾ ਤੇ ਤਾਲੀ ਅਤੇ ਤੀਜੀ, ਨੌਵੀਂ ਮਾਤ੍ਰਾ ਖਾਲੀ ਹੁੰਦੀ ਹੈ। ਪੁਰਾਤਨ ਸਮੇਂ ਵਿਚ ਇਹ ਤਾਲ ਕੇਵਲ ਧਰੁੱਪਦ ਗਾਇਨ ਸ਼ੈਲੀ ਵਿਚ ਵਜਾਇਆ ਜਾਂਦਾ ਸੀ। ਜੋ ਕਿ ਮ੍ਰਿਦੰਗ ਤੇ ਖੁੱਲੇ ਬੋਲਾਂ ਰਾਹੀਂ ਵੱਜਦਾ ਸੀ, ਪਰ ਅਜੋਕੇ ਸਮੇਂ ਵਿਚ ਇਸ ਤਾਲ ਨੂੰ ਬੰਦ ਬੋਲਾਂ ਰਾਹੀਂ ਤਬਲੇ ਤੇ ਚਲੰਤ ਲੈਅ ਵਿਚ ਵਜਾ ਕੇ ਸੰਗਤ ਕੀਤੀ ਜਾਂਦੀ ਹੈ। ਗੁਰੂ ਘਰ ਅੰਦਰ ਕੀਰਤਨੀਏ ਇਸ ਤਾਲ ਵਿਚ ਬੜੀਆਂ-ਬੜੀਆਂ ਸੁੰਦਰ ਰੀਤਾਂ ਅਕਸਰ ਗਾਉਂਦੇ ਹਨ। ਇਸ ਤਾਲ ਦਾ ਠੇਕਾ ਇਸ ਪ੍ਰਕਾਰ ਹੈ:-

### ਠੇਕਾ

| | | | | | | | | | |
|---|---|---|---|---|---|---|---|---|---|
| ੧ | ੨ | ੩ | ੪ | ੫ | ੬ | ੭ | ੮ | ੯ | ੧੦ |
| ਧਿੰ | ਤਿਰਕਿੜ | ਤੂ | ਨਾ | ਕੱ | ਤਾ | ਧਾ | ਧਾ | ਤੂ | ਨਾ |
| X | | ੦ | | ੨ | | ੩ | | ੦ | |

## ਇੱਕਤਾਲ

ਇਹ ਤਾਲ ਬਾਰ੍ਹਾਂ ਮਾਤ੍ਰਾਵਾਂ ਦਾ ਤਾਲ ਹੈ। ਇਸ ਦੇ ਛੇ ਵਿਭਾਗ ਹੁੰਦੇ ਹਨ। ਹਰੇਕ ਭਾਗ ਵਿਚ ਦੋ-ਦੋ ਮਾਤ੍ਰਾਵਾਂ ਹੁੰਦੀਆਂ ਹਨ। ਇਸ ਤਾਲ ਦੀ ਪਹਿਲੀ, ਪੰਜਵੀ, ਨੌਵੀਂ, ਗਿਆਰ੍ਹਵੀਂ ਮਾਤ੍ਰਾ ਤੇ ਤਾਲੀ ਹੁੰਦੀ ਹੈ, ਤੀਜੀ ਅਤੇ ਸੱਤਵੀਂ ਮਾਤ੍ਰਾ ਤੇ ਤਾਲੀ ਹੈ। ਇਸ ਤਾਲ ਨੂੰ ਪੁਰਾਤਨ ਰਾਗੀ ਸਿੰਘ "ਯੱਕਾ" ਵੀ ਆਖਦੇ ਸਨ। ਇਕ ਤਾਲ ਸੰਗਤ ਸਮੇਂ ਬਿਲੰਬਿਤ, ਮੱਧ ਅਤੇ ਦਰੁੱਤ ਲੈਆਂ ਵਿਚ ਵਜਾਇਆ ਜਾਂਦਾ ਹੈ।

### ਠੇਕਾ

| | | | | | | | | | | | |
|---|---|---|---|---|---|---|---|---|---|---|---|
| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ |
| ਧਿੰ | ਧਿੰ | ਧਾਗੇ | ਤਿਰਕਿੜ | ਤੂ | ਨਾ | ਕੱ | ਤਾ | ਧਾਗੇ | ਤਿਰਕਿੜ | ਧਿੰ | ਨਾ |
| X | | ੦ | | ੨ | | ੦ | | ੩ | | ੪ | |

## ਚਾਰ ਤਾਲ

ਇਸ ਤਾਲ ਵਿਚ ਬਾਰ੍ਹਾਂ ਮਾਤ੍ਰਾ ਹਨ। ਛੇ ਵਿਭਾਗ ਹਨ, ਹਰੇਕ ਭਾਗ ਵਿਚ ਦੋ-ਦੋ ਮਾਤ੍ਰਾਵਾਂ ਹੁੰਦੀਆਂ ਹਨ। ਇਸ ਤਾਲ ਵਿਚ ਪਹਿਲੀ, ਪੰਜਵੀਂ, ਨੌਵੀਂ ਅਤੇ ਗਿਆਰ੍ਹਵੀਂ ਮਾਤ੍ਰਾ ਤੇ ਤਾਲੀ ਹੁੰਦੀ ਹੈ ਅਤੇ ਤੀਜੀ, ਸੱਤਵੀਂ ਮਾਤ੍ਰਾ ਤੇ ਖਾਲੀ ਹੁੰਦੀ ਹੈ। ਇਹ ਤਾਲ ਖੁੱਲੇ ਬੋਲਾਂ ਰਾਹੀਂ ਧਰੁੱਪਦ ਗਾਇਨ ਸ਼ੈਲੀ ਵਿਚ ਵਜਾਇਆ ਜਾਂਦਾ ਹੈ। ਕਈ ਸੰਗਤਿ ਵਿਦਵਾਨ ਇਸ ਤਾਲ ਨੂੰ ਧਰੁੱਪਦ ਤਾਲ ਵੀ ਕਹਿ ਦਿੰਦੇ ਹਨ। ਇਸ ਦਾ ਠੇਕਾ ਇਸ ਪ੍ਰਕਾਰ ਹੈ।

### ਠੇਕਾ

| | | | | | | | | | | | |
|---|---|---|---|---|---|---|---|---|---|---|---|
| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ |
| ਧਾ | ਧਾ | ਦਿੰ | ਤਾ | ਕਿਟ | ਧਾ | ਦਿੰ | ਤਾ | ਤਿਟ | ਕੱਤਾ | ਗਦਿ | ਗੇਨ |
| X | | ੦ | | ੨ | | ੦ | | ੩ | | ੪ | |

## ਧਮਾਰ ਤਾਲ

ਇਹ ਚੌਦ੍ਹਾਂ ਮਾਤ੍ਰਾ ਦੀ ਤਾਲ ਹੈ। ਇਸ ਦੇ ਚਾਰ ਭਾਗ ਹਨ। ਇਸਦੀ ਪਹਿਲੀ, ਛੇਵੀਂ ਅਤੇ ਗਿਆਰ੍ਹਵੀਂ, ਮਾਤ੍ਰਾ ਤੇ ਤਾਲੀ ਹੁੰਦੀ ਹੈ ਅਤੇ ਅੱਠਵੀਂ ਮਾਤ੍ਰਾ ਤੇ ਖਾਲੀ ਹੁੰਦੀ ਹੈ। ਇਹ ਖੁੱਲੇ ਬੋਲਾਂ ਰਾਹੀਂ ਵੱਜਣ ਵਾਲੀ ਤਾਲ ਹੈ। ਇਹ ਧਮਾਰ ਤਾਲ ਇੱਕ ਵਿਲੱਖਣ ਤਰ੍ਹਾਂ ਦੀ ਗਾਇਨ ਸ਼ੈਲੀ ਨਾਲ ਸੰਗਤ ਕਰਨ ਵਾਲੀ ਤਾਲ ਹੈ। ਇਸ ਗਾਇਨ ਸ਼ੈਲੀ ਵਿਚ ਜ਼ਿਆਦਾਤਰ ਬਿਲੰਬਿਤ ਚਾਲ ਵਿਚ ਹੋਲੀਆਂ ਗਾਈਆਂ ਜਾਂਦੀਆਂ ਹਨ। ਇਸੇ ਸ਼ੈਲੀ ਨੂੰ ਹੀ ਧਮਾਰ ਗਾਇਨ ਵੀ ਆਖਿਆ ਜਾਂਦਾ ਹੈ।

### ਠੇਕਾ

| | | | | | | | | | | | | | |
|---|---|---|---|---|---|---|---|---|---|---|---|---|---|
| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ |
| ਕ | ਧਿ | ਟ | ਧਿ | ਟ | ਧਾ | ऽ | ਗੇ | ਤਿ | ਟ | ਤਿ | ਟ | ਤਾ | ऽ |
| X | | | | | ੨ | | ੦ | | | ੩ | | | |

## ਦੀਪਚੰਦੀ (ਜਾਂ) ਚੰਚਲ ਤਾਲ

ਇਹ ਚੌਦ੍ਹਾਂ ਮਾਤ੍ਰਾਂ ਦਾ ਤਾਲ ਹੈ। ਇਸ ਵਿਚ ਚਾਰ ਵਿਭਾਗ ਹਨ। ਪਹਿਲੀ ਚੌਥੀ ਅਤੇ ਗਿਆਰ੍ਹਵੀਂ ਮਾਤ੍ਰਾ ਤੇ ਤਾਲੀ ਅਤੇ ਅੱਠਵੀਂ ਮਾਤ੍ਰਾ ਤੇ ਖਾਲੀ ਹੁੰਦੀ ਹੈ। ਇਸੇ ਤਾਲ ਨੂੰ ਜਦੋਂ ਮੱਧ ਲੈਅ ਜਾਂ ਥੋੜੀ ਬਿਲੰਬਿਤ ਵਿਚ ਵਜਾਇਆ ਜਾਂਦਾ ਹੈ ਤਾਂ ਦੀਪਚੰਦੀ ਆਖਦੇ ਹਨ, ਜਦੋਂ ਚਲੰਤ ਲੈਅ ਕਰਕੇ ਵਜਾਇਆ ਜਾਵੇਂ ਤਾਂ ਚੰਚਲ ਤਾਲ ਆਖਦੇ ਹਨ। ਠੇਕਾ ਇਸ ਪ੍ਰਕਾਰ ਹੈ।

### ਠੇਕਾ

| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ |
|---|---|---|---|---|---|---|---|---|---|---|---|---|---|
| ਧਾ | ਧਿੰ | ऽ | ਧਾ | ਗੇ | ਤਿੰ | ऽ | ਤਾ | ਤਿੰ | ऽ | ਧਾ | ਗੇ | ਧਿੰ | ऽ |
| X | | | ੨ | | | | ੦ | | | ੩ | | | |

## ਤਿੰਨਤਾਲ

ਇਸ ਤਾਲ ਵਿਚ ਸੋਲ੍ਹਾਂ ਮਾਤ੍ਰਾ ਹੁੰਦੀਆਂ ਹਨ। ਚਾਰ ਵਿਭਾਗ ਹਨ। ਇਸ ਵਿਚ ਪਹਿਲੀ, ਪੰਜਵੀ, ਤੇਰ੍ਹਵੀਂ ਮਾਤ੍ਰਾ ਤੇ ਤਾਲੀ ਹੁੰਦੀ ਹੈ ਅਤੇ ਨੌਵੀਂ ਮਾਤ੍ਰਾ ਤੇ ਖਾਲੀ ਹੁੰਦੀ ਹੈ।ਇਹ ਤਾਲ ਸ਼ਾਸਤ੍ਰੀ ਸੰਗੀਤ (classical music) ਦਾ ਬੜਾ ਪ੍ਰਸਿੱਧ ਤਾਲ ਹੈ। ਇਹ ਤਾਲ ਨੂੰ ਬਿਲੰਬਿਤ, ਮੱਧ ਅਤੇ ਦਰੁੱਤ ਤਿੰਨੋ ਲੈਆਂ ਵਿਚ ਬਾਖ਼ੂਬੀ ਨਾਲ ਵਜਾਇਆ ਜਾਂਦਾ ਹੈ। ਇਸ ਦਾ ਠੇਕਾ ਇਸ ਪ੍ਰਕਾਰ ਹੈ।

### ਠੇਕਾ

| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ | ੧੫ | ੧੬ |
|---|---|---|---|---|---|---|---|---|---|---|---|---|---|---|---|
| ਧਾ | ਧਿੰ | ਧਿੰ | ਧਾ | ਧਾ | ਧਿੰ | ਧਿੰ | ਧਾ | ਧਾ | ਤਿੰ | ਤਿੰ | ਤਾ | ਤਾ | ਧਿੰ | ਧਿੰ | ਧਾ |
| X | | | | ੨ | | | | ੦ | | | | ੩ | | | |

## ਮੱਤ ਤਾਲ

ਇਸ ਤਾਲ ਵਿਚ ਨੌਂ ਮਾਤ੍ਰਾ ਹੁੰਦੀਆਂ ਹਨ। ਤਿੰਨ ਵਿਭਾਗ ਹਨ। ਇਸ ਵਿਚ ਪਹਿਲੀ, ਤੀਜੀ ਅਤੇ ਛੇਵੀਂ ਮਾਤ੍ਰਾ ਤੇ ਤਾਲੀ ਹੁੰਦੀ ਹੈ। ਖਾਲੀ ਕੋਈ ਨਹੀਂ ਹੁੰਦੀ। ਗੁਰੂ ਘਰ ਅੰਦਰ ਇਹ ਤਾਲ ਵਿਚ ਭੀ ਰਾਗੀ ਸਿੰਘ ਬੜੀਆਂ-ਸੁੰਦਰ-ਸੁੰਦਰ ਬੰਦਿਸ਼ਾਂ ਗਾਇਨ ਕਰਦੇ ਹਨ ਜੋ ਕਿ ਪੁਰਾਤਨ ਸਮੇਂ ਤੋਂ ਚਲੀਆਂ ਆ ਰਹੀਆਂ ਹਨ। ਇਸ ਤਾਲ ਦਾ ਠੇਕਾ ਇਸ ਪ੍ਰਕਾਰ ਹੈ।

### ਠੇਕਾ

| ੧ | ੨ | ੩ | ੪ | ੫ | ੬ | ੭ | ੮ | ੯ |
|---|---|---|---|---|---|---|---|---|
| ਧਿੰ | ਤਿਟਕਿਟ | ਧਿੰ | ਧਾ | ਤਿ | ਟ | ਧਾਗੇ | ਨਧਾ | ਤਿਟਕਿਟ |
| X | | ੨ | | | ੩ | | | |

## ਪੰਜਾਬੀ ਤਾਲ

ਇਹ ਤਾਲ ਸੋਲ੍ਹਾਂ ਮਾਤ੍ਰਾ ਦਾ ਤਾਲ ਹੈ। ਇਸ ਦੇ ਚਾਰ ਵਿਭਾਗ ਹਨ। ਇਸ ਵਿਚ ਪਹਿਲੀ, ਪੰਜਵੀਂ, ਤੇਰ੍ਹਵੀਂ ਮਾਤ੍ਰਾ ਤੇ ਤਾਲੀ ਹੁੰਦੀ ਹੈ ਅਤੇ ਨੌਵੀਂ ਮਾਤ੍ਰਾ ਖਾਲੀ ਹੁੰਦੀ ਹੈ। ਪੰਜਾਬ ਘਰਾਨੇ ਵਿਚ ਅਤੇ ਗੁਰੂ ਘਰ ਵਿਚ ਇਸੇ ਤਾਲ ਨੂੰ ਛੋਟੀ ਤਿੰਨਤਾਲ ਭੀ ਕਹਿੰਦੇ ਹਨ। ਇਸ ਤਾਲ ਦਾ ਠੇਕਾ ਇਸ ਪ੍ਰਕਾਰ ਹੈ।

### ਠੇਕਾ

| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ | ੧੫ | ੧੬ |
|---|---|---|---|---|---|---|---|---|---|---|---|---|---|---|---|
| ਧਾ | ऽਧਿੰ | ऽਗ | ਧਾ | ਧਾ | ऽਧਿੰ | ऽਗ | ਤਾ | ਤਾ | ऽਤੀਂ | ऽਗ | ਧਾ | ਧਾ | ऽਧਿੰ | ऽਗ | ਧਾ |
| X | | | | ੨ | | | | ੦ | | | | ੩ | | | |

# ਤਾਲ ਫ਼ਰੋਦਸਤ

ਇਸ ਤਾਲ ਵਿਚ ਚੋਦ੍ਹਾਂ ਮਾਤ੍ਰਾਵਾਂ ਹੁੰਦੀਆਂ ਹਨ। ਸੱਤ ਵਿਭਾਗ ਹਨ। ਪਹਿਲੀ, ਪੰਜਵੀ, ਸੱਤਵੀਂ, ਨੌਵੀਂ, ਗਿਆਰ੍ਹਵੀਂ ਮਾਤ੍ਰਾ ਤੇ ਤਾਲੀ ਹੁੰਦੀ ਹੈ ਅਤੇ ਤੀਜੀ ਅਤੇ ਤੇਰ੍ਹਵੀਂ ਮਾਤ੍ਰਾ ਖਾਲੀ ਹੁੰਦੀ ਹੈ। ਇਹ ਤਾਲ ਬੜਾ ਘੱਟ ਪ੍ਰਚਲਿਤ ਹੋਇਆ ਹੈ, ਕਿਉਂਕਿ ਇਸਦੀ ਚਾਲ ਭੀ ਕਾਫੀ ਕਠਿਨ ਹੈ। ਫਿਰ ਭੀ ਇਸ ਤਾਲ ਵਿਚ ਗੁਰੂ ਘਰ ਦੇ ਕੀਰਤਨੀਏ ਬੜੀਆਂ ਸੁੰਦਰ ਬੰਦਿਸ਼ਾਂ ਗਾਉਂਦੇ ਹਨ। ਇਸ ਤਾਲ ਦਾ ਠੇਕਾ ਇਸ ਪ੍ਰਕਾਰ ਹੈ।

## ਠੇਕਾ

| | | | | | | | | | | | | | |
|---|---|---|---|---|---|---|---|---|---|---|---|---|---|
| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ |
| ਧਿੰ | ਧਿੰ | ਧਾਗੇ | ਤਿਰਕਿੜ | ਤੂ | ਨਾ | ਕ | ਤਾ | ਧਾਤਿਰ | ਕੜੀਂਧ | ਨਗ | ਧਾਤਿਰ | ਕੜਧਿਂ | ਨਗ |
| X | | ੦ | | ੨ | | ੩ | | ੪ | | ੫ | | ੦ | |

## ਪਉੜੀ ਠੇਕਾ

ਇਹ ਠੇਕਾ ਕੇਵਲ ਚਾਰ ਮਾਤ੍ਰਾ ਦਾ ਹੈ। ਖੁੱਲੇ ਬੋਲਾਂ ਰਾਹੀਂ ਗੁਰੂ ਘਰ ਅੰਦਰ ਆਸਾ ਦੀ ਵਾਰ ਗਾਇਨ ਸਮੇਂ ਪਉੜੀ ਨਾਲ ਠੇਕਾ ਵਜਾਇਆ ਜਾਂਦਾ ਹੈ। ਠੇਕੇ ਦੇ ਬੋਲ ਅਤੇ ਠੇਕਾ ਇਸ ਪ੍ਰਕਾਰ ਹੈ,

## ਠੇਕਾ

| | | | |
|---|---|---|---|
| ੧ | ੨ | ੩ | ੪ |
| ਗੇ | ਤਿਟ | ਤਾ | ਗੇਤਾ |
| X | | | |

# ਤਾਲਾਂ ਵਿਚ ਪ੍ਰਯੋਗ ਹੋਣ ਵਾਲੀ ਸਮਗ੍ਰੀ

## ਤਾਲ ਦਾਦਰਾ

| | | | | | | |
|---|---|---|---|---|---|---|
| | ੧ | ੨ | ੩ | ੪ | ੫ | ੬ |
| ਠੇਕਾ:- | ਧਾ | ਧਿੰ | ਨਾ | ਧਾ | ਤਿੰ | ਨਾ |
| | X | | | ੦ | | |
| ਪ੍ਰਕਾਰ:- | | | | | | |
| ੧. | ਧਾ | ਤਿੰ | ਤਿੰ | ਤੱਕ | ਧਿੰ | ਧਿੰ |
| ੨. | ਧਿੰ | ਤਾ | ਤਾ | ਤਾਕ੍ਰ | ਧਿੰ | ਧਿੰ |
| ੩. | ਧਾਗੇ | ਧਾ | ਤਿੰ | ਨਾਕ੍ਰ | ਧਾ | ਤਿੰ |
| ੪. | ਧੀ ऽ ਕੜ | ਧਿਧਿ | ਨਾਨਾ | ਤੀਂ ऽ ਕੜ | ਧਿਧਿ | ਨਾਨਾ |
| ੫. | ਧਿੰਨਾ | ਧੀ ऽ ਕੜ | ਧਿੰਨਾ | ਤਿੰਨਾ | ਤੀ ऽ ਕੜ | ਤਿੰਨਾ |
| ੬. | ਧਿੰਨਾ | ਧਿੱਟ | ਨਾਗੇ | ਤਿੰਨਾ | ਤਿਟ | ਨਾਗੇ |
| ੭. | ਧਾਧਾ | ਧਿਟ | ਨਾਗੇ | ਤਾਤਾ | ਤਿਟ | ਨਾਗੇ |
| ੮. | ਧਿੰਨਾ | ਧਿੰ | ਨਾਗੇ | ਤਿੰਨਾ | ਤਿੰ | ਨਾਗੇ |
| ੯. | ਧੀਂ | ਕੜਧੀਧੀ | ਨਾਨਾ | ਤੀਂ | ਕੜਤੀਤੀ | ਨਾਨ |
| | X | | | ੦ | | |

# ਤਾਲ ਦਾਦਰਾ ਲੱਗੀਆਂ

| | ੧ | ੨ | ੩ | ੪ | ੫ | ੬ |
|---|---|---|---|---|---|---|
| ੧. | ਧਾਗੇ | ਧਿੰਨਾ | ਗੇਨਾ | ਧਾਗੇ | ਤਿੰਨਾ | ਕੇਨਾ |
| ੨. | ਧਾਧਿੰ | ਨਾਧਾ | ਤੁਨਾ | ਤਾਤੀਂ | ਨਾਧਾ | ਤੁਨਾ |
| ੩. | ਧਿੰਨਾ | ਨਾਗੇ | ਧਿੰਨਾ | ਤਿੰਨਾ | ਨਾਕੇ | ਧਿੰਨਾ |
| ੪. | ਧਾਧੀਂ | ਨਾਨਾ | ਤੱਕ | ਤਾਤੀਂ | ਨਾਨਾ | ਤੱਕ |
| ੫. | ਧਾਗੇ | ਧਿੰਨਾ | ਘੇਘੇ | ਤਾਕੇ | ਤਿੰਨਾ | ਘੇਘੇ |
| ੬. | ਧਿੰ | ਧਿੰਨਾ | ਗੇਨਾ | ਧਿੰ | ਤਿੰਨਾ | ਕੇਨਾ |
| ੭. | ਧਿੰ | ਧਿੰਨਾ | ਤਿਰਕਿਟ | ਤਿੰ | ਤਿੰਨਾ | ਤਿਰਕਿਟ |
| ੮. | ਧਾਧਿੰ | ਨਾਧਾ | ਤਿਰਕਿਟ | ਤਾਤੀਂ | ਨਾਤਾ | ਤਿਰਕਿਟ |
| ੯. | ਧਾਤਿਰ | ਕੜਧੀਂ | ਨਾਗੇ | ਤਾਤਿਰ | ਕੜਧੀਂ | ਨਾਗੇ |
| ੧੦. | ਧਿਟ | ਨਾਗੇ | ਤਿਟ | ਤਿਟ | ਨਾਗੇ | ਤਿਟ |
| ੧੧. | ਘੇਘੇ | ਨਾਕੇ | ਘੇਘੇ | ਕੇਕੇ | ਨਾਕੇ | ਘੇਘੇ |
| | X | | | ੦ | | |

## ਤਾਲ ਦਾਦਰਾ ਰੇਲੇ

| | ੧ | ੨ | ੩ | ੪ | ੫ | ੬ |
|---|---|---|---|---|---|---|
| ੧. | ਧਾਗੇ | ਤਿੰਨਾ | ਕਿੜਨਕ | ਤਿਰਕਿੜ | ਤਕਤਾ | ਤਿਰਕਿੜ |
| | ਤਾਕੇ | ਤਿੰਨਾ | ਕਿੜਨਕ | ਤਿਰਕਿੜ | ਤਕਤਾ | ਤਿਰਕਿੜ |
| ੨. | ਧਿੜ | ਨਾਗੇ | ਤਿਟ | ਤੇਟ | ਧਿੜ | ਨਾਗੇ |
| | ਕਿੜ | ਨਾਕੇ | ਤਿਟ | ਤੇਟ | ਧਿੜ | ਨਾਗੇ |
| ੩. | ਧਾਤਿਟ | ਘਿੜਨਗ | ਤਿਟਕਿਟ | ਘਿੜਨਗ | ਤਿਟਕਿਟ | ਘਿੜਨਗ |
| | ਤਾਤਿਟ | ਕਿੜਨਗ | ਤਿਟਕਿਟ | ਘਿੜਨਗ | ਤਿਟਕਿਟ | ਘਿੜਨਗ |
| ੪. | ਧਾਤਿਰ | ਕਿੜਨਗ | ਤਿਰਕਿੜ | ਧਾਤਿਰ | ਕਿੜਨਗ | ਤਿਰਕਿੜ |
| | ਤਾਤਿਰ | ਕਿੜਨਗ | ਤਿਰਕਿੜ | ਧਾਤਿਰ | ਕਿੜਨਗ | ਤਿਰਕਿੜ |

## ਤਿਹਾਈਆਂ ਤਾਲ ਦਾਦਰਾ

ਬੇਦਮਦਾਰ

| | | | | | | |
|---|---|---|---|---|---|---|
| ੧. | ਧਾਧਾ | ਤਿਰਕਿੜ | ਧਾਧਾ | ਤਿਰਕਿੜ | ਧਾਧਾ | ਤਿਰਕਿੜ |
| | ਧਾ | | | | | |
| | X | | | | | |

ਬੇਦਮਦਾਰ:-

| | | | | | | | |
|---|---|---|---|---|---|---|---|
| ੨. | ਤਿਰਕਿੜ | ਤਕਤਾ | ਤਿਰਕਿੜ | \| | ਧਾਤਿਰ | ਕਿੜਧਾ | ਤਿਰਕਿੜ |
| | ਧਾ | | | | | | |
| | X | | | | | | |

ਬੇਦਮਦਾਰ:-

| | | | | | | | |
|---|---|---|---|---|---|---|---|
| ੩. | ਕੜਾ ऽ ਨ | ਤਿਰਕਿੜ | ਤਕਤਾ | \| | ਤਿਰਕਿੜ | ਧਾ | ਤਿਰਕਿੜ |
| | ਤਕਤਾ | ਤਿਰਕਿੜ | ਧਾ | \| | ਤਿਰਕਿੜ | ਤਕਤਾ | ਤਿਰਕਿੜ |
| | ਧਾ | | | | | | |
| | X | | | | | | |

ਬੇਦਮਦਾਰ:-

| | | | | | | | |
|---|---|---|---|---|---|---|---|
| ੪. | ਕੱਤ | ਧਾਤਿਰ | ਕਿਟਤੱਕ | \| | ਧਾਤੀ | ਧਾ | ਧਾਤਿਰ |
| | ਕਿਟਤੱਕ | ਧਾਤੀ | ਧਾ | \| | ਧਾਤਿਰ | ਕਿਟਤੱਕ | ਧਾਤੀ |
| | ਧਾ | | | | | | |
| | X | | | | | | |

ਦਮਦਾਰ ਤਿਹਾਈ:-

| | | | | | | | |
|---|---|---|---|---|---|---|---|
| ੧. | ਤਿਰਕਿੜ | ਕੜਾ ऽ ਨ | ਧਾ | \| | ऽ | ऽ | ਤਿਰਕਿੜ |
| | ਕੜਾ ऽ ਨ | ਧਾ | ऽ | \| | ऽ | ਤਿਰਕਿੜ | ਕੜਾ ऽ ਨ |
| | ਧਾ | | | | | | |
| | X | | | | | | |

ਦਮਦਾਰ ਤਿਹਾਈ:-

| | | | | | | | |
|---|---|---|---|---|---|---|---|
| ੨. | ਤਿਰਕਿੜ | ਤਕਤਾ | ਧਾ | \| | ऽ | ऽ | ਤਿਰਕਿੜ |
| | ਤਕਤਾ | ਧਾ | ऽ | \| | ऽ | ਤਿਰਕਿੜ | ਤਕਤਾ |
| | ਧਾ | | | | | | |
| | X | | | | | | |



# ਤਾਲ ਰੂਪਕ

## ਠੇਕੇ (ਪ੍ਰਕਾਰ)

| | ੧ | ੨ | ੩ | ੪ | ੫ | ੬ | ੭ |
|---|---|---|---|---|---|---|---|
| ੧. ਪ੍ਰਕਾਰ:- | ਤੀਂ | ਤੀ | ਨਾ | ਧਿੰ | ਨਾ | ਧਿੰ | ਨਾ |
| ੨. ਪ੍ਰਕਾਰ:- | ਤੀ | ਤੀਤੀ | ਨਾਨਾ | ਧਿੰ | ਨਾਨਾ | ਧਿੰ | ਨਾਨਾ |
| ੩. ਪ੍ਰਕਾਰ:- | ਤੀਂ ऽ ਕੜ | ਤੀਤੀ | ਨਾਨਾ | ਧਿੰ | ਨਾਨਾ | ਧਿੰ | ਨਾਨਾ |
| ੪. ਪ੍ਰਕਾਰ:- | ਤੀਂ | ਨਾ | ਤਿਰਕਿੜ | ਧਿੰ | ਧਿੰ | ਧਾਗੇ | ਤਿਰਕਿੜ |
| ੫. ਪ੍ਰਕਾਰ:- | ਤੀਂ | ਤਿਟ | ਤੱਕ | ਧਿੰ | ਧਿੰ | ਧਾਗੇ | ਤਿਰਕਿੜ |
| ੬. ਪ੍ਰਕਾਰ:- | ਤੀਂ | ਤ੍ਰਿਕ | ਤਿੰ | ਨਾ | ਤ੍ਰਕ | ਧਾਗੇ | ਤਿਰਕਿੜ |
| ੭. ਪ੍ਰਕਾਰ:- | ਤੀਂ | ਨਾ | ਤਿਰਕਿੜ | ਧਿੰ | ਨਾ | ਧਾਗੇ | ਤਿਰਕਿੜ |
| ੮. ਪ੍ਰਕਾਰ:- | ਤੀ | ਤੀ | ਨਾਨਾ | ਧਿੰ | ਨਾ | ਧਿਧਿ | ਨਾਨਾ |
| | ⊗ | | | ੨ | | ੩ | |

*ਨੋਟ:- ਤਾਲ ਰੂਪਕ ਵਿਚ ਸੰਗਤ ਕਰਦੇ ਸਮੇਂ ਇਨ੍ਹਾਂ ਠੇਕਿਆਂ ਵਿਚੋਂ ਕੋਈ ਭੀ ਠੇਕਾ ਜੋ ਸੰਗਤ-ਸਾਥ ਵਜਾਉਂਦਿਆਂ ਸੁੰਦਰ ਲਗੇ, ਵਜਾ ਸਕਦੇ ਹੋ।*

## ਤਾਲ ਰੂਪਕ

| | | | | | | | |
|---|---|---|---|---|---|---|---|
| ਠੇਕਾ:- | ੧ | ੨ | ੩ | ੪ | ੫ | ੬ | ੭ |
| | ਤੀਂ | ਤੀਂ | ਨਾ | ਧਿੰ | ਨਾ | ਧਿੰ | ਨਾ |
| | ⊗ | | | ੨ | | ੩ | |

## ਕਾਇਦਾ

| | | | | | | |
|---|---|---|---|---|---|---|
| ਧਾਤਿਰ | ਕਿੜਧਿ | ਤਿਟ | ਧਿਟ | ਧਾਗੇ | ਤਿੰਨਾ | ਕੇਨਾ |
| ਤਾਤਿਰ | ਕਿੜਤਿ | ਤਿਟ | ਧਿਟ | ਧਾਗੇ | ਧਿੰਨਾ | ਗੇਨਾ |
| ⊗ | | | ੨ | | ੩ | |

## ਪਲਟੇ

| | | | | | | | |
|---|---|---|---|---|---|---|---|
| ੧. | ਧਾਤਿਰ | ਕਿੜਧਿ | ਤਿਟ | ਧਾਤਿਰ | ਕਿੜਧਿ | ਤਿਟ | ਧਾ |
| | ਧਾਤਿਰ | ਕਿੜਧਿ | ਤਿਟ | ਧਿਟ | ਧਾਗੇ | ਤਿੰਨਾ | ਕੇਨਾ |
| | ਤਾਤਿਰ | ਕਿੜਤਿ | ਤਿਟ | ਤਾਤਿਰ | ਕਿੜਤੀ | ਤਿਟ | ਤਾ |
| | ਧਾਤਿਰ | ਕਿੜਧਿ | ਤਿਟ | ਧਿਟ | ਧਾਗੇ | ਧਿੰਨਾ | ਗੇਨਾ |
| | ⊗ | | | ੨ | | ੩ | |
| ੨. | ਧਾਤਿਰ | ਕੜਧਿ | ਤਿਟ | ਧਾ | ऽ ਧਿ | ਤਿਟ | ਧਾ |
| | ਧਾਤਿਰ | ਕੜਧਿ | ਤਿਟ | ਧਿਟ | ਧਾਗੇ | ਤਿੰਨਾ | ਕੇਨਾ |
| | ਤਾਤਿਰ | ਕੜਤਿ | ਤਿਟ | ਤਾ | ऽ ਤਿ | ਤਿਟ | ਤਾ |
| | ਧਾਤਿਰ | ਕੜਧਿ | ਤਿਟ | ਧਿਟ | ਧਾਗੇ | ਧਿੰਨਾ | ਗੇਨਾ |
| | ⊗ | | | ੨ | | ੩ | |

| | | | | | | | |
|---|---|---|---|---|---|---|---|
| ੩. | ਧਿਟ | ਤਧਾ | ਤਿਰਕਿੜ | ਧਿਟ | ਤਧਾ | ਤਿਰਕਿੜ | ਧਾ |
| | ਧਾਤਿਰ | ਕਿੜਧਿ | ਤਿਟ | ਧਿਟ | ਧਾਗੇ | ਤਿੰਨਾ | ਕੇਨਾ |
| | ਤਿਟ | ਤਤਾ | ਤਿਰਕਿੜ | ਤਿਟ | ਤਤਾ | ਤਿਰਕਿੜ | ਤਾ |
| | ਧਾਤਿਰ | ਕਿੜਧਿ | ਤਿਟ | ਧਿਟ | ਧਾਗੇ | ਧਿੰਨਾ | ਗੇਨਾ |
| | ⓧ | | | ੨ | | ੩ | |
| ੪. | ਧਿਟ | ਤਧਿ | ਤਿਟ | ਧਾਤਿਰ | ਕਿੜਧਿ | ਤਿਟ | ਗੇਨਾ |
| | ਧਾਤਿਰ | ਕਿੜਧਿ | ਤਿਟ | ਧਿਟ | ਧਾਗੇ | ਤਿੰਨਾ | ਕੇਨਾ |
| | ਤਿਟ | ਤਤਿ | ਤਿਟ | ਤਾਤਿਰ | ਕਿੜਤਿ | ਤਿਟ | ਕੇਨਾ |
| | ਧਾਤਿਰ | ਕਿੜਧਿ | ਤਿਟ | ਧਿਟ | ਧਾਗੇ | ਧਿੰਨਾ | ਗੇਨਾ |
| | ⓧ | | | ੨ | | ੩ | |
| ੫. | ਧਾਤਿਰ | ਕਿੜਧਿ | ਤਿਟ | ਧਿਟ | ਧਾਗੇ | ਧਿੰਨਾ | ਗੇਨਾ |
| | ਧਾਤਿਰ | ਕਿੜਧਿ | ਤਿਟ | ਧਿਟ | ਧਾਗੇ | ਧਿੰਨਾ | ਗੇਨਾ |
| | ਤਾਤਿਰ | ਕਿੜਤਿ | ਤਿਟ | ਤਿਟ | ਤਾਕੇ | ਤਿੰਨਾ | ਕੇਨਾ |
| | ਧਾਤਿਰ | ਕਿੜਧਿ | ਤਿਟ | ਧਿਟ | ਧਾਗੇ | ਧਿੰਨਾ | ਗੇਨਾ |
| | ⓧ | | | ੨ | | ੩ | |

## *ਤਿਹਾਈ*

| | | | | | | |
|---|---|---|---|---|---|---|
| ਧਾਤਿਰ | ਕਿੜਧਿ | ਤਿਟ | ਗੇਨਾ | ਧਿਟ | ਧਾਗੇ | ਧਿੰਨਾ |
| ਗਿਨਾ | ਧਾ | ऽ | ਧਾਤਿਰ | ਕਿੜਧਿ | ਤਿਟ | ਗੇਨਾ |
| ਧਿਟਾ | ਧਾਗੇ | ਧਿੰਨਾ | ਗਿਨਾ | ਧਾ | ऽ | ਧਾਤਿਰ |
| ਕਿੜਧਿ | ਤਿਟ | ਗੇਨਾ | ਧਿਟ | ਧਾਗੇ | ਧਿੰਨਾ | ਗੇਨਾ |

# ਰੇਲਾ ਤਾਲ ਰੂਪਕ

| | | | | | | | |
|---|---|---|---|---|---|---|---|
| | ਧਾਤਿਰ | ਕਿਟਤਕ | ਤਾਗੇ | ਧਾਤਿਰ | ਕਿਟਤਕ | ਧਾਤਿਰ | ਕਿਟਤਕ |
| | ਤਾਤਿਰ | ਕਿਟਤਕ | ਤਾਕੇ | ਧਾਤਿਰ | ਕਿਟਤਕ | ਧਾਤਿਰ | ਕਿਟਤਕ |
| | ⊗ | | | ੨ | | ੩ | |
| | | | | | **ਪਲਟੇ** | | |
| ੧. | ਧਾਤਿਰ | ਕਿਟਤਕ | ਧਾਤਿਰ | ਕਿਟਤਕ | ਧਾਤਿਰ | ਕਿਟਤਕ | ਧਾ |
| | ਧਾਤਿਰ | ਕਿਟਤਕ | ਤਾਗੇ | ਧਾਤਿਰ | ਕਿਟਤਕ | ਧਾਤਿਰ | ਕਿਟਤਕ |
| | ਤਾਤਿਰ | ਕਿਟਤਕ | ਤਾਤਿਰ | ਕਿਟਤਕ | ਤਾਤਿਰ | ਕਿਟਤਕ | ਤਾ |
| | ਧਾਤਿਰ | ਕਿਟਤਕ | ਤਾਗੇ | ਧਾਤਿਰ | ਕਿਟਤਕ | ਧਾਤਿਰ | ਕਿਟਤਕ |
| | ⊗ | | | ੨ | | ੩ | |
| ੨. | ਧਾਤਿਰ | ਕਿਟਤਕ | ਧਾਤਿਰ | ਕਿਟਤਕ | ਧਾਤਿਰ | ਕਿੜਧਾ | ਤਿਰਕਿੜ |
| | ਧਾਤਿਰ | ਕਿਟਤਕ | ਤਾਗੇ | ਧਾਤਿਰ | ਕਿਟਤਕ | ਧਾਤਿਰ | ਕਿਟਤਕ |
| | ਤਾਤਿਰ | ਕਿਟਤਕ | ਤਾਤਿਰ | ਕਿਟਤਕ | ਤਾਤਿਰ | ਕਿੜਤਾ | ਤਿਰਕਿੜ |
| | ਧਾਤਿਰ | ਕਿਟਤਕ | ਤਾਗੇ | ਧਾਤਿਰ | ਕਿਟਤਕ | ਧਾਤਿਰ | ਕਿਟਤਕ |
| | ⊗ | | | ੨ | | ੩ | |
| ੩. | ਧਾਤਿਰ | ਕਿਟਤਕ | ਧਾ | ਧਾਤਿਰ | ਕਿਟਤਕ | ਧਾਤਿਰ | ਕਿਟਤਕ |
| | ਧਾਤਿਰ | ਕਿਟਤਕ | ਤਾਗੇ | ਧਾਤਿਰ | ਕਿਟਤਕ | ਧਾਤਿਰ | ਕਿਟਤਕ |
| | ਤਾਤਿਰ | ਕਿਟਤਕ | ਤਾ | ਤਾਤਿਰ | ਕਿਟਤਕ | ਤਾਤਿਰ | ਕਿਟਤਕ |
| | ਧਾਤਿਰ | ਕਿਟਤਕ | ਤਾਗੇ | ਧਾਤਿਰ | ਕਿਟਤਕ | ਧਾਤਿਰ | ਕਿਟਤਕ |
| | ⊗ | | | ੨ | | ੩ | |

| | | | | | | | |
|---|---|---|---|---|---|---|---|
| ੪. | ਧਾਤਿਰ | ਕਿੜਤਕ | ਧਾਤਿਰ | ਕਿੜਧਾ | ਤਿਰਕਿੜ | ਧਾਤਿਰ | ਕਿੜਤਕ |
| | ਧਾਤਿਰ | ਕਿਟਤਕ | ਤਾਗੇ | ਧਾਤਿਰ | ਕਿੜਤਕ | ਧਾਤਿਰ | ਕਿੜਤਕ |
| | ਤਾਤਿਰ | ਕਿੜਤਕ | ਤਾਤਿਰ | ਕਿੜਤਾ | ਤਿਰਕਿੜ | ਤਾਤਿਰ | ਕਿੜਤਕ |
| | ਧਾਤਿਰ | ਕਿਟਤਕ | ਤਾਗੇ | ਧਾਤਿਰ | ਕਿੜਤਕ | ਧਾਤਿਰ | ਕਿੜਤਕ |
| | ⊗ | | | ੨ | | ੩ | |
| ੫. | ਧਾਤਿਰ | ਕਿੜਧਾ | ਤਿਰਕਿੜ | ਧਾਤਿਰ | ਕਿੜਤਕ | ਧਾਤਿਰ | ਕਿੜਤਕ |
| | ਧਾਤਿਰ | ਕਿੜਤਕ | ਤਾਗੇ | ਧਾਤਿਰ | ਕਿੜਤਕ | ਧਾਤਿਰ | ਕਿੜਤਕ |
| | ਤਾਤਿਰ | ਕਿੜਤਾ | ਤਿਰਕਿੜ | ਤਾਤਿਰ | ਕਿੜਤਕ | ਤਾਤਿਰ | ਕਿੜਤਕ |
| | ਧਾਤਿਰ | ਕਿੜਤਕ | ਤਾਗੇ | ਧਾਤਿਰ | ਕਿੜਤਕ | ਧਾਤਿਰ | ਕਿੜਤਕ |
| | ⊗ | | | ੨ | | ੩ | |

## *ਤਿਹਾਈ*

| | | | | | | |
|---|---|---|---|---|---|---|
| ਤਿਰਕਿੜ | ਧਾਤਿਰ | ਕਿੜਧਾ | ਤਿਰਕਿੜ | ਤਿਰਕਿੜ | ਧਾਤਿਰ | ਕਿੜਧਾ |
| ਤਿਰਕਿੜ | ਧਾ | ऽ | ਤਿਰਕਿੜ | ਧਾਤਿਰ | ਕਿੜਧਾ | ਤਿਰਕਿੜ |
| ਤਿਰਕਿੜ | ਧਾਤਿਰ | ਕਿੜਧਾ | ਤਿਰਕਿੜ | ਧਾ | ऽ | ਤਿਰਕਿੜ |
| ਧਾਤਿਰ | ਕਿੜਧਾ | ਤਿਰਕਿੜ | ਤਿਰਕਿੜ | ਧਾਤਿਰ | ਕਿੜਧਾ | ਤਿਰਕਿੜ |

# ਮੁਖੜੇ (ਮੋਹਰੇ) ਤਾਲ ਰੂਪਕ

*ਨੋਟ:-ਮੁਖੜੇ ਸਮ ਤੇ ਆਉਣ ਲਈ ਸ਼ੁਰੂ ਵਿਚ ਅਤੇ ਗਾਇਨ ਵਿਚ ਸੰਗਤ ਕਰਨ ਸਮੇਂ ਵਿਚਕਾਰ ਭੀ ਲਗਦੇ ਹਨ।*

| | | | | | | | |
|---|---|---|---|---|---|---|---|
| ਮੁਖੜਾ: ੧ | ਤਿਰਕਿੜ | ਧੇ | ਤਿਰਕਿੜ | ਧੇ | ਧਿਰਧਿਰ | ਕਿਟਤਕ | ਧਿਰਧਿਰ |
| | ਕਿਟਤਕ | ਧਿਰਧਿਰ | ਕਿਟਤਕ | ਧਾਤਿਰ | ਕਿਟਤਕ | ਧਿਰਧਿਰ | ਕਿਟਤਕ |
| | ਧਾ | ਕੜਾ ऽ ਨ | ਧਾ | ਕੱਤ | ਧਾ | ਧਾ | ਕੜਾ ऽ ਨ |
| | ਧਾ | ਕੱਤ | ਧਾ | ਧਾ | ਕੜਾ ऽ ਨ | ਧਾ | ਕੱਤ |
| | ਤੀ | | | | | | |
| | ⊗ | | | | | | |
| ੨. | ਤਿਰਕਿਟ | ਤਕਧਿਰ | ਕਿਟਤਕ | ਧਿਰਧਿਰ | ਨਾਨਾ | ਨਾਨਾ | ਤੱਕਕੜਾ |
| | ऽ ਨਤੱਕ | ਧਾ | ਤੱਕਕੜਾ | ऽ ਨਤੱਕ | ਧਾ | ਤੱਕਕੜਾ | ऽ ਨਤੱਕ |
| | ਤੀਂ | | | | | | |
| | ⊗ | | | | | | |
| ੩. | ਧਾਤਿਰ | ਕਿੜਤਕ | ਨਾਗੇਤਿੱ | ਕੜਾ ऽ ਨ | ਧਾਤਿੱ | ਧਾ | ਗਦਿਗੇਨਾ |
| | ਧਾਤਿੱ | ਧਾ | ਗਦਿਗੇਨਾ | ਧਾਤੀ | ਧਾ | ਗਦਿਗੇਨਾ | ਧਾਤੀਂ |
| | ਤੀਂ | | | | | | |
| | ⊗ | | | | | | |

# ਉਠਾਨ ਤਾਲ ਰੂਪਕ

*ਨੋਟ:-ਉਠਾਨ ਆਮ ਤੌਰ ਤੇ ਸ਼ੁਰੂ ਵਿਚ ਹੀ ਵਜਾਈ ਜਾਂਦੀ ਹੈ।*

| | | | | | | |
|---|---|---|---|---|---|---|
| ਤਾਕੇਤਿਟ | ਤਾਕੇਤਿਟ | ਤਿਟਤਿਟ | ਕੜਧਾ ऽ ਕੜ | ਧਾ ऽ ਕਿੜਤਕ | ਤਾ ऽ | ਧਾਤਿਰਕਿੜਧੀ |
| ਤਿਟਕਿਟ | ਧਿੰ | ऽ, | ਤਾਕੇਤਿਟ | ਤਾਕੇਤਿਟ | ਤਿਟਤਿਟ | ਕੜਧਾ ऽ ਕੜ |
| ਧਾ ऽ ਕਿਟਤਕ | ਤਾ ऽ | ਧਾਤਿਰਕੜਧਿ | ਤਿਟਤਿਟ | ਧਿੰ | ऽ, | ਤਾਕੇਤਿਟ |
| ਤਾਕੇਤਿਟ | ਤਿਟਤਿਟ | ਕੜਧਾ ऽ ਕੜ | ਧਾ ऽ ਕਿੜਤਕ | ਤਾ ऽ | ਧਾਤਿਰਕਿੜਧਿ | ਤਿਟਕਿਟ |
| ਤਿੰ | | | | | | |
| ⊗ | | | | | | |

# ਲੱਗੀਆਂ ਤਾਲ ਰੂਪਕ

| | | | | | | | |
|---|---|---|---|---|---|---|---|
| ੧. | ਧਾਤਿਰ | ਘਿਨਾ | ਤਿਰਕਿੜ | ਧਾਗੇ | ਨਧਾ | ਘਿਨਾ | ਤਿਰਕਿੜ |
| | ਤਾਤਿਰ | ਕਿਨਾ | ਤਿਰਕਿੜ | ਧਾਗੇ | ਨਧਾ | ਘਿਨਾ | ਤਿਰਕਿੜ |
| ੨. | ਧਾਤਿਰ | ਘਿੜਨਗ | ਤਿਰਕਿੜ | ਧਾਗੇ | ਨਧਾ | ਘਿਨਾ | ਤਿਰਕਿੜ |
| | ਤਾਤਿਰ | ਕਿੜਨਕ | ਤਿਰਕਿੜ | ਧਾਗੇ | ਨਧਾ | ਘਿਨਾ | ਤਿਰਕਿੜ |
| ੩. | ਧਿੰਨਾ | ਧਾਗੇ | ਨਧਾ | ਤਿਰਕਿੜ | ਧਾਤਿਰ | ਘਿੜਨਗ | ਤਿਰਕਿੜ |
| | ਤਿਨਾ | ਤਾਕੇ | ਨਤਾ | ਤਿਰਕਿੜ | ਤਾਤਿਰ | ਘਿੜਨਗ | ਤਿਰਕਿੜ |
| ੪. | ਘੇਘੇ | ਨਾਨਾ | ਧੀਂ-ਤਿਰ | ਕਿਟਤਕ | ਤਾ ऽ | ਕਿਟਤਕ | ਧਾਤੀ |
| | ਕੇਕੇ | ਨਾਨ | ਤੀਂ-ਤਿਰ | ਕਿਟਤਕ | ਤਾ ऽ | ਕਿਟਤਕ | ਧਾਤੀ |
| ੫. | ਧਾ ऽ | ਕਿਟਤਕ | ਘੇਘੇ | ਨਾਨਾ | ਧੀਂ-ਤਿਰ | ਕਿਟਤਕ | ਧਾਤੀ |
| | ਤਾ ऽ | ਕਿਟਤਕ | ਕੇਕੇ | ਨਾਨਾ | ਤੀਂ-ਤਿਰ | ਕਿਟਤਕ | ਧਾਤੀ |
| | ⊗ | | | ੨ | | ੩ | |

| | | | | | | | |
|---|---|---|---|---|---|---|---|
| ੬. | ਤਿਰਕਿੜ | ਧਿੰਨਾ | ਗੇਨਾ | ਤਿਰਕਿੜ | ਧਾਗੇ | ਤਿੰਨਾ | ਕਿਨਾ |
| | ਤਿਰਕਿੜ | ਤਿੰਨਾ | ਕੇਨਾ | ਤਿਰਕਿੜ | ਧਾਗੇ | ਧਿੰਨਾ | ਗਿਨਾ |
| ੭. | ਧਾਤਿਰ | ਕੜਧਿੰ | ਨਗ | ਧਾਤਿਰ | ਕੜਧਿੰ | ਨਗ | ਤਾਤੀਂ |
| | ਤਾਤਿਰ | ਕੜਤਿੰ | ਨਕ | ਤਾਤਿਰ | ਕੜਤਿੰ | ਨਕ | ਧਾਤੀਂ |
| ੮. | ਤਿਰਕਿੜ | ਧਾਤਿਰ | ਕਿੜਧਾ | ਤਿਰਕਿੜ | ਧਾਗੇ | ਤਿੰਨਾ | ਕੇਨਾ |
| | ਤਿਰਕਿੜ | ਤਾਤਿਰ | ਕਿੜਤਾ | ਤਿਰਕਿੜ | ਧਾਗੇ | ਧਿੰਨਾ | ਗੇਨਾ |
| ਤਿਹਾਈ:- | ਧਾਤਿਰ | ਕੜਧਿੰ | ਨਕ | ਧਾਗੇ | ਤਿਰਕਿੜ | ਧਿੰਨਾ | ਗੇਨਾ |
| | ਧਾ | ਧਾ | ऽ, | ਧਾਤਿਰ | ਕੜਧਿੰ | ਨਕ | ਧਾਗੇ |
| | ਤਿਰਕਿੜ | ਧਿੰਨਾ | ਗੇਨਾ | ਧਾ | ਧਾ | ऽ | ਧਾਤਿਰ |
| | ਕੜਧਿੰ | ਨਕ | ਧਾਗੇ | ਤਿਰਕਿੜ | ਧਿੰਨਾ | ਗੇਨਾ | ਧਾ |
| | ਤਿੰ (ਧਾ) | | | | | | |
| | ⊗ | | | | | | |

## ਪਰਨ (ਤਾਲ ਰੂਪਕ)

| | | | | | | | |
|---|---|---|---|---|---|---|---|
| ੧. ਪਰਨ:- | ਧੜਾ ऽ ਨ | ਧੜਾ ऽ ਨ | ਕਤਿਟ | ਕਤਿਟ | ਧਾਤਿਰਕਿਟ | ਧਿਕਿਟ | ਧਾਤਿਰਕਿਟ |
| | ਧਿਕਿਟ | ਧਾਗੇਨਾ | ਧਾਗੇਨਾ | ਤਾਗੇਨਾ | ਤਾਗੇਨਾ | ਧਾऽਤੁ | ਧਾ ऽ ਤੁ |
| | ਤਿੰ | | | | | | |
| | ⊗ | | | | | | |

| | | | | | | | |
|---|---|---|---|---|---|---|---|
| ੨. ਪਰਨ :- | ਧਿਟਧਿਟ | ਕੜਧੇਤਿਟ | ਤਾ | ਧਿਟਧਿਟ | ਕੜਧੇਤਿਟ | ਤਾ | ਧਿਟਧਿਟ |
| | ਕੜਧੇਤਿਟ | ਤਾ ऽ ਤੱਤਾ | ऽ ਨਤਿਰਕਿੜ | ਧੇ ऽ ਧੇ | ਕੜਧੇ ऽ ਕੜ | ਧੇ | ਕਿੜਤਕਤਾ |
| | ਕਿੜਧਾ ऽ ਨ | ਗੇਦੀਂ | ਕਿੜਤਕਤਾ | ਧਿਰਧਿਰਕਿਟਤਕ | ਤਕੇ ऽ ਟਧਾ | ਕੈਧਾ ऽ ਨ | ਧਾ |
| | ਧਿਰਧਿਰਕਿਟਤਕ | ਤਕੇ ऽ ਟ | ਕੈਧਾ ऽ ਨ | ਧਾ | ਧਿਰਧਿਰਕਿਟਤਕ | ਤਕੇ ऽ ਟਧਾ | ਕੈਧਾ ऽ ਨ |
| | ਤੀਂ | | | | | | |
| | ⊗ | | | | | | |

## ਚੱਕ੍ਰਦਾਰ ਪਰਨ (ਤਾਲ ਰੂਪਕ)

| | | | | | | | |
|---|---|---|---|---|---|---|---|
| ੧. ਪਰਨ:- | ਧਿਟਧਿਟ | ਕੜਧੇਤਿਟ | ਕੜਧੇਤਿਟ | ਕਿੜਤਕਤਾ | ਕਿੜਧਾ ऽ ਨ | ਗੇਗੇਤਿਟ | ਗੇਗੇਦੀਂ |
| | ਤੱਕੇਟਧਾ | ऽ ਨਧਾ ऽ | ऽ ਧਾ ऽ ਨ | ऽ ਧਾ | ਤੱਕੇਟਧਾ | ऽ ਨਧਾ ऽ | ਨਧਾ ऽ ਨ |
| | ਧਾ | ਤੱਕੇਟਧਾ | ऽ ਨਧਾ ऽ | ऽ ਨਧਾ ऽ ਨ | ਧਾ, | ਧਿਟਧਿਟ | ਕੜਧੇਤਿਟ |
| | ਕੜਧੇਤਿਟ | ਕਿੜਤਕਤਾ | ਕਿੜਧਾ ऽ ਨ | ਗੇਗੇਤਿਟ | ਗੇਗੇਦੀਂ | ਤੱਕੇਟਧਾ | ऽ ਨਧਾ ऽ |
| | ਨਧਾ ऽ ਨ | ਧਾ | ਤੱਕੇਟਧਾ | ऽ ਨਧਾ ऽ | ਨਧਾ ऽ ਨ | ਧਾ | ਤੱਕੇਟਧਾ |
| | ऽ ਨਧਾ ऽ | ਨਧਾ ऽ ਨ | ਧਾ, | ਧਿਟਧਿਟ | ਕੜਧੇਤਿਟ | ਕੜਧੇਤਿਟ | ਕਿੜਤਕਤਾ |
| | ਕਿੜਧਾ ऽ ਨ | ਗੇਗੇਤਿਟ | ਗੇਗੇਦੀਂ | ਤੱਕੇਟਧਾ | ऽ ਨਧਾ ऽ | ਨਧਾ ऽ ਨ | ਧਾ |
| | ਤੱਕੇਟਧਾ | ऽ ਨਧਾ ऽ | ਨਧਾ ऽ ਨ | ਧਾ | ਤੱਕੇਟਧਾ | ऽ ਨਧਾ ऽ | ਨਧਾ ऽ ਨ |
| | ਤਿੰ | | | | | | |
| | ⊗ | | | | | | |

੨. ਪਰਨ:-

| | | | | | | | | |
|---|---|---|---|---|---|---|---|---|
| ਧਾऽਤਿਰਕਿੜ | ਧਿੰਨਾਗੇਨਾ | ਧਾਗੇਤਿਰਕਿੜ | \| | ਧਿੰਨਾਗੇਨਾ | ਧਾਗੇਨਧਾ | \| | ਤਿਰਕਿੜਧਿੰਨਾ | ਗੇਨਾਤਿਰਕਿੜ |
| ਧਿੰਨਾਗੇਨਾ | ਧਾਗੇਤਿਰਕਿੜ | ਧਿੰਨਾਗੇਨਾ | \| | ਧਾਧਾ | ਧਾऽਧਾਗੇ | \| | ਤਿਰਕਿੜਧਿੰਨਾ | ਗਿਨਾਧਾ |
| ਧਾਧਾ | ਧਾਗੇਤਿਰਕਿੜ | ਧਿੰਨਾਗੇਨਾ | \| | ਧਾਧਾ | ਧਾ, | \| | ਧਾऽਤਿਰਕਿੜ | ਧਿੰਨਾਗੇਨਾ |
| ਧਾਗੇਤਿਰਕਿੜ | ਧਿੰਨਾਗੇਨਾ | ਧਾਗੇਨਧਾ | \| | ਤਿਰਕਿੜਧਿੰਨਾ | ਗਿਨਾਤਿਰਕਿੜ | \| | ਧਿੰਨਾਗੇਨਾ | ਧਾਗੇਤਿਰਕਿੜ |
| ਧਿੰਨਾਗੇਨਾ | ਧਾਧਾ | ਧਾऽਧਾਗੇ | \| | ਤਿਰਕਿੜਧਿੰਨਾ | ਗਿਨਾਧਾ | \| | ਧਾਧਾ | ਧਾਗੇਤਿਰਕਿੜ |
| ਧਿੰਨਾਗੇਨਾ | ਧਾਧਾ | ਧਾ, | \| | ਧਾऽਤਿਰਕਿੜ | ਧਿੰਨਾਗੇਨਾ | \| | ਧਾਗੇਤਿਰਕਿੜ | ਧਿੰਨਾਗੇਨਾ |
| ਧਾਗੇਨਧਾ | ਤਿਰਕਿੜਧਿੰਨਾ | ਗੇਨਾਤਿਰਕਿੜ | \| | ਧਿੰਨਾਗੇਨਾ | ਧਾਗੇਤਿਰਕਿੜ | \| | ਧਿੰਨਾਗੇਨਾ | ਧਾਧਾ |
| ਧਾऽਧਾਗੇ | ਤਿਰਕਿੜਧਿੰਨਾ | ਗਿਨਾਧਾ | \| | ਧਾਧਾ | ਧਾਗੇਤਿਰਕਿੜ | \| | ਧਿੰਨਾਗੇਨਾ | ਧਾਧਾ |
| ਧਾ | | | | | | | | |
| ⓧ | | | | | | | | |

## *ਤਿਹਾਈਆਂ (ਤਾਲ ਰੂਪਕ)*

| | | | | | | | | | |
|---|---|---|---|---|---|---|---|---|---|
| ੧. | ਧਾਤੀ | ऽਨ | ਤਿੱ | \| | ਧਾਤੀ | ਧਾ | \| | ਧਾਤੀ | ऽਨ |
| | ਤਿੱ | ਧਾਤੀ | ਧਾ | \| | ਧਾਤੀ | ऽਨ | \| | ਤੀੱ | ਧਾਤੀ |
| ੨. | ਧਾਤੀ | ਧਾਤੁ | ਨਾਧਾ | \| | ਤੁਨਾ | ਧਾਤੁ | \| | ਨਾਧਾ | ਤੁਨਾ |

| | | | | | | | |
|---|---|---|---|---|---|---|---|
| ੩. | ਤਿਰਕਿਟ | ਧਾਤੀ | ਧਾ, ਤਿਰ | ਕਿਟਧਾ | ਤੀऽਧਾऽ | ਤਿਰਕਿਟ | ਧਾਤੀ |
| ੪. | ਧਾਤਿਰਕਿਟਧਾ | ਧਿੱਤਾਕੱਤਾ | ਧਾऽਧਾਤਿਰ | ਕਿਟਧਾਧਿੱਤਾ | ਕੱਤਾਧਾ | ਧਾਤਿਰਕਿਟਧਾ | ਧਿੱਤਾਕੱਤਾ |
| ੫. | ਤਿਟਕੱਤਾ | ਗਦਿਗੇਨਾ | ਧਾऽਤਿਟ | ਕਤਾਗਦਿ | ਗੇਨਾਧਾ | ਤਿਟੱਕਤਾ | ਗਦਿਗੇਨਾ |



# ਤਾਲ ਕਹਿਰਵਾ

| | ੧ | ੨ | ੩ | ੪ | ੫ | ੬ | ੭ | ੮ |
|---|---|---|---|---|---|---|---|---|
| ਠੇਕਾ:- | ਧਾ | ਗੇ | ਨਾ | ਤੀ | ਨਾ | ਕੇ | ਧਿੰ | ਨਾ |
| | X | | | | ੦ | | | |

ਕਹਿਰਵਾਂ ਤਾਲ ਅਜੋਕੇ ਸਮੇਂ ਦਾ ਸਭ ਤੋਂ ਵੱਧ ਪ੍ਰਚਲਿਤ ਤਾਲ ਹੈ। ਭਜਨ, ਕੀਰਤਨ, ਕੱਵਾਲੀ, ਲੋਕ ਗੀਤ, ਫਿਲਮੀ ਸੰਗੀਤ ਆਦਿ ਵਿਚ ਆਮ ਤੌਰ ਤੇ ਧੁਨਾਂ ਕਹਿਰਵੇ ਵਿਚ ਗਾਈਆਂ ਸੁਣੀਆਂ ਜਾਂਦੀਆਂ ਹਨ ਜਾਂ ਇੰਜ ਕਹਿ ਲਈਏ ਜਿਥੋਂ ਤੱਕ ਮੇਰਾ ਖ਼ਿਆਲ ਹੈ ਤਕਰੀਬਨ ੮੦ ਪ੍ਰਤੀਸ਼ਤ ਧੁਨਾਂ ਕਹਿਰਵੇ ਤੇ ਆਧਾਰਿਤ ਹੁੰਦੀਆਂ ਹਨ। ਬਾਕੀ ਵੀਹ ਕੁ ਪ੍ਰਤੀਸ਼ਤ ਦੂਸਰੇ ਤਾਲਾਂ ਵਿਚ ਗਾਇਆ ਵਜਾਇਆ ਜਾਂਦਾ ਹੈ। ਇਹ ਜੋ ਕਹਿਰਵਾ ਤਾਲ ਹੈ ਦੋ ਤਰ੍ਹਾਂ ਨਾਲ ਮੁੱਖ ਤੌਰ ਤੇ ਵਜਾਇਆ ਜਾਂਦਾ ਹੈ। ਇਕ ਤਾਂ ਅੱਠ ਮਾਤ੍ਰਾ ਵਿਚ ਦੂਸਰਾ ਚਾਰ ਮਾਤ੍ਰਾ ਵਿਚ। ਅੱਠ ਮਾਤ੍ਰਾ ਵਾਲਾ ਕਹਿਰਵਾ ਮੱਧ ਲੈਅ ਜਾਂ ਥੋੜੀ ਬਿਲੰਬਿਤ ਲੈਅ ਵਾਲੀਆਂ ਧੁਨਾਂ ਨਾਲ ਵਜਾਇਆ ਜਾਂਦਾ ਹੈ। ਚਾਰ ਮਾਤ੍ਰਾ ਵਾਲਾ ਕਹਿਰਵਾ ਜਿਸ ਨੂੰ ਅਸੀਂ ਚਲੰਤ ਕਹਿਰਵਾ ਆਖਦੇ ਹਾਂ ਇਹ ਦੁਗਨੀ ਜਾਂ ਇਸ ਤੋਂ ਹੋਰ ਵੱਧ (ਚਲੰਤ) ਚਾਲ ਵਾਲੀਆਂ ਧੁਨਾਂ ਨਾਲ ਵਜਾ ਕੇ ਸੰਗਤ ਕੀਤੀ ਜਾਂਦੀ ਹੈ। ਇਥੇ ਅਸੀਂ ਅੱਠ ਮਾਤ੍ਰਾ ਵਾਲਾ ਵੀ ਅਤੇ ਚਾਰ ਮਾਤ੍ਰਾ ਵਾਲਾ ਵੀ ਕਹਿਰਵਾ ਅਤੇ ਨਾਲ ਕੁਝ ਕੁ ਇਨ੍ਹਾਂ ਦੇ ਪ੍ਰਕਾਰ ਭੀ ਦੇ ਰਹੇ ਹਾਂ :-

| | | | | | | | | |
|---|---|---|---|---|---|---|---|---|
| ੧. | ਧਾ | ਧਿੰ | ਨਾਗੇ | ਤਿਟ | ਤਾ | ਤਿੰ | ਨਾਨਾ | ਤਿਟ |
| ੨. | ਧਾ | ਤਿਟ | ਤਿੰ | ਤਿੰ | ਤੱਕ | ਤਿਟ | ਧਿੰ | ਧਿੰ |
| ੩. | ਧਾ | ਧਿੰ | ਧਿੰ | ਧਾ | ਧਾਗੇ | ਤ੍ਰਿਕਿੜ | ਤਿੰ | ਤਾ |
| ੪. | ਧਾਗੇ | ਤ੍ਰਿਕਿੜ | ਧਿੰ | ਨਾ | ਤਾਕੇ | ਤ੍ਰਿਕਿੜ | ਧਿੰ | ਨਾ |
| ੫. | ਧਾ | ਧਿੰ | ਨਾਗੇ | ਤਿੰ | ਤਾ | ਤਿੰ | ਨਾਨਾ | ਤਿਰਕਿੜ |
| | X | | | | ੦ | | | |

ਚਾਰ ਮਾਤ੍ਰਾ ਵਿਚ (ਚਲੰਤ) ਕਹਿਰਵੇ ਦੇ ਠੇਕੇ ਦੇ ਕੁਝ ਪ੍ਰਕਾਰ:-

| | | | | |
|---|---|---|---|---|
| ੧. | ਗੇ | ਤੱਕ | ਤਗੇ | ਧਾ |
| ੨. | ਤ੍ਰਿਕਿੜ | ਤਾਤੀ | ਤਗੇ | ਧਾਤੀ |
| ੩. | ਗੇਤਾ | ਤਾਤੀ | ਤਧਾ | ਧਾਤੀ |
| ੪. | ਧਾ | ਧਾਤੀ | ਨਾਗੇ | ਧਾਤੀ |
| ੫. | ਧਾ | ਧਾਤੀਂ | ਨਾ | ਧਾਤੀਂ |
| ੬. | ਧਿੱ | ਤਾਤਾ | ਤਿਗੇ | ਧਾਤਾ |
| ੭. | ਧਾ | ਤਾਕੜ | ਨਾਗੇ | ਧਾਤੀ |
| ੮. | ਧਿੰਨਾ | ਨਾਗੇ | ਤਿੰਨਾ | ਨਾਗੇ |
| ੯. | ਧਾਧਿ | ਨਾਤੀ | ਨਾਧਾ | ਧਿੰ |
| ੧੦. | ਧਾਕੜ | ਨਾਤੀ | ਨਕ | ਧਿੰ |
| ੧੧. | ਧਿੱਤਾਗੇ | ਤਿੱਤਾ | ਤਿੱਤਾ | ਧਿੱਤਾ |
| ੧੨. | ਧਾਨਾ | ਨਾਨਾ | ਨਾਕੜ | ਧਾਤੀ |
| ੧੩. | ਧਾਤੀਂ | ਤਕੜ | ਤਾਤੀਂ | ਤਕੜ |
| | X | | | |

# ਲੱਗੀਆਂ (ਦੂਗਨ) ਤਾਲ ਕਹਿਰਵਾ

| | | | | | | | | |
|---|---|---|---|---|---|---|---|---|
| ੧. | ਧਾਤਿਰ | ਕੜਧਿੰ | ਨਕ | ਧਿੰ | ਕੱਤ | ਕਧਿੰ | ਨਕ | ਧਿੰ |
| ੨. | ਧਾਗੇ | ਤਾਤੀ | ਨਕ | ਧਾਤੀ | ਤਾਤਾ | ਤਾਤੀ | ਨਗੇ | ਧਾਤੀ |
| ੩. | ਧਾਤਿਰ | ਕੜਧੀਂ | ਨਕ | ਧਿੰਨਾ | ਤ੍ਰਿਕਿੜ | ਧਿਧੀਂ | ਨਕ | ਧਿੰਨਾ |
| ੪. | ਧਾ | ਧਾਤੀਂ | ਨਾਗੇ | ਧਾਤੀਂ | ਤਾਕੜ | ਤਾਧੀ | ਨਾਗੇ | ਧਾਤੀ |
| ੫. | ਤ੍ਰਿਕਿੜ | ਧਿੰਨਾ | ਗੇਧੀ | ਨਗੇ | ਤ੍ਰਿਕਿੜ | ਤਿੰਨਾ | ਕੇਤੀ | ਨਾਕੇ |
| ੬. | ਤ੍ਰਿਕਿੜ | ਧਾਤੀ | Sਧਾ | ਧਾਤੀ | ਤ੍ਰਿਕਿੜ | ਤਾਤੀ | Sਤਾ | ਤਾਤੀ |
| ੭. | ਧਾ | ਗੇਧਿ | ਨਾਗੇ | ਧਿੰਨਾ | ਤਾ | ਕੇਤੀ | ਨਾਗੇ | ਧਿੰਨਾ |
| ੮. | ਧਾ | ਘੇਘੇ | ਨਕ | ਧਿਟ | ਤਾ | ਕੇਕੇ | ਨਗ | ਧਿਟ |
| ੯. | ਧਾਗੇ | ਤਿਟ | ਨਾਗੇ | ਤਿਟ | ਧਿਟ | ਨਾਗੇ | ਤਿਟ | ਨਾਗੇ |

*ਨੋਟ:-ਇਨ੍ਹਾਂ ਦੁਗਨ (ਲੱਗੀਆਂ) ਨੂੰ ਚੌਗੁਣੀ ਲੈਅ ਵਿਚ ਭੀ ਤਿਆਰੀ ਕਰ ਕੇ ਵਜਾਇਆ ਜਾ ਸਕਦਾ ਹੈਂ। ਇਹ ਲੱਗੀਆਂ ਵਜਾ ਕੇ ਫਿਰ ਤਿਹਾਈ ਲਗਾ ਕੇ ਸਮ ਤੇ ਆਇਆ ਜਾਂਦਾ ਹੈ। ਕੁਝ ਤਿਹਾਈਆਂ ਦੇ ਰੂਪ ਅੱਗੇ ਦਿੱਤੇ ਗਏ ਹਨ।*

# ਤਿਹਾਈਆਂ ਤਾਲ ਕਹਿਰਵਾ

| | | | | | | | | | |
|---|---|---|---|---|---|---|---|---|---|
| ੧. | ਤੂਨਾ | ਕੱਤਾ | ਧਾ | ਤੂਨਾ | ਕੱਤਾ | ਧਾ | ਤੂਨਾ | ਕੱਤਾ | ਧਾ<br>X |
| ੨. | ਧਾਧਾ | ਤਿਰਕਿੜ | ਧਾ | ਧਾਧਾ | ਤਿਰਕਿੜ | ਧਾ | ਧਾਧਾ | ਤਿਰਕਿੜ | ਧਾ<br>X |
| ੩. | ਤੱਕੇਤਿਰਕਿੜ | ਤਕਤਾਗਤਿਰਕਿੜ | ਧਾ | ਤਾਕੇਤਿਰਕਿੜ | ਤਕਤਾਗਤਿਰਕਿੜ | ਧਾ | ਤਾਕੇਤਿਰਕਿੜ | ਤਕਤਾਗਤਿਰਕਿੜ | ਧਾ<br>X |
| ੪. | ਕਿਟਤੱਕ | ਤਿਟਕਿਟ | ਧਾ | ਕਿਟਤੱਕ | ਤਿਟਕਿਟ | ਧਾ | ਕਿਟਤੱਕ | ਤਿਟਕਿਟ | ਧਾ<br>X |
| ੫. | ਕਿਟਤਕਤਿਰਕਿੜ | ਤਕਤਕਤਿਰਕਿੜ | ਧਾ | ਕਿਟਤਕਤਿਰਕੜ | ਤਕਤਕਤਿਰਕਿੜ | ਧਾ | ਕਿਟਤਕਤਿਰਕਿੜ | ਤਕਤਕਤਿਰਕਿੜ | ਧਾ<br>X |



# ਝੱਪਤਾਲ

## ਠੇਕਾ

| | | | | | | | | | |
|---|---|---|---|---|---|---|---|---|---|
| ੧ | ੨ | ੩ | ੪ | ੫ | ੬ | ੭ | ੮ | ੯ | ੧੦ |
| ਧਿੰ | ਨਾ | ਧਿੰ | ਧਿੰ | ਨਾ | ਤਿੰ | ਨਾ | ਧਿੰ | ਧਿੰ | ਨਾ |
| X | | ੨ | | | ੦ | | ੩ | | |

## ਪ੍ਰਕਾਰ:-

| | | | | | | | | | |
|---|---|---|---|---|---|---|---|---|---|
| ੧. | ਧਿੰ | ਨਾਨਾ | ਧਿੰ | ਧਿੰਧਿ | ਨਾਨਾ | ਤਿੰ | ਨਾਨਾ | ਧਿੰ | ਧਿੰਧੀ | ਨਾਨਾ |
| ੨. | ਧਿੰ | ਤਿਟਕਿਟ | ਧਿੰ | ਧਿੰ | ਤੱਕ | ਤਿੰ | ਤਿਟਕਿਟ | ਧਿੰ | ਧਿੰ | ਤੱਕ |
| ੩. | ਧਿੰ | ਤਿਟਕਿਟ | ਧਿੰ | ਧਿੰ | ਤਿਟਕਿਟ | ਤਿੰ | ਤਿਟਕਿਟ | ਧਾਗੇ | ਨਧਾ | ਤਿਟਕਿਟ |
| ੪. | ਧਿਧਿ | ਨਾਨਾ | ਤਿਰਕਿੜ | ਧਿੰ | ਨਾਨਾ | ਤਿਤਿ | ਨਾਨਾ | ਤਿਰਕਿੜ | ਧਿੰ | ਨਾਨਾ |
| ੫. | ਧਿੰ | ਨਾਨਾ | ਧਿੰਨਾ | ਧਿਧਿੰ | ਨਾਨਾ | ਤਿੰ | ਨਾਨਾ | ਧਿੰਨਾ | ਧਿਧਿ | ਨਾਨਾ |
| ੬. | ਧਿੰਨਾ | ਨਾਧੀ | ਧਿੰਨਾ | ਨਾਧੀ | ਧਿੰਨਾ | ਤਿੰਨਾ | ਨਾਤੀ | ਧਿੰਨਾ | ਨਾਧੀ | ਧਿੰਨਾ |
| ੭. | ਧੀਂਕੜ | ਧੀਧੀ | ਨਾਨਾ | ਧੀਂਕੜ | ਧਿੰਨਾ | ਤੀਂਕੜ | ਤੀਂਤੀ | ਨਾਨਾ | ਧੀਂਕੜ | ਧਿੰਨਾ |
| ੮. | ਤਿਰਕਿੜ | ਧਿੰ | ਨਾਨਾ | ਧਿਧਿ | ਨਾ | ਤਿਰਕਿੜ | ਤਿੰ | ਨਾਨਾ | ਧਿਧਿ | ਨਾ |
| | X | | ੨ | | | ੦ | | ੩ | | |

# ਪੇਸ਼ਕਾਰ ਝੱਪਤਾਲ

| | | | | | | | | | |
|---|---|---|---|---|---|---|---|---|---|
| ਧਾਤਿਰ | ਕਿਟਤਕ | ਧਿੰਨਾ | ऽਕਧਾ | ਧਾਧਾ | ਧਿੰਨਾ | ऽਕਧਾ | ਤਿਰਕਿੜ | ਧਿੰਨਾ | ऽਕਧਾ |
| ਤਾਤਿਰ | ਕਿਟਤਕ | ਤਿੰਨਾ | ऽਕਤਾ | ਤਾਤਾ | ਤਿੰਨਾ | ऽਕਤਾ | ਤਿਰਕਿੜ | ਧਿੰਨਾ | ऽਕਧਾ |
| X | | ੨ | | | ੦ | | ੩ | | |

## ਪਲਟੇ

| | | | | | | | | | | |
|---|---|---|---|---|---|---|---|---|---|---|
| ੧. | ਧਾਤਿਰ | ਕਿਟਤਕ | ਧਿੰਨਾ | ऽਕਧਾ | ਤਿਰਕਿੜ | ਧਿੰਨਾ | ऽਕਧਾ | ਤਿਰਕਿੜ | ਧਿੰਨਾ | ऽਕਧਾ |
| | ਧਾਤਿਰ | ਕਿਟਤਕ | ਧਿੰਨਾ | ऽਕਧਾ | ਧਾਧਾ | ਧਿੰਨਾ | ऽਕਧਾ | ਤਿਰਕਿੜ | ਧਿੰਨਾ | ऽਕਧਾ |
| | ਤਾਤਿਰ | ਕਿਟਤਕ | ਤਿੰਨਾ | ऽਕਤਾ | ਤਿਰਕਿੜ | ਤਿੰਨਾ | ऽਕਤਾ | ਤਿਰਕਿੜ | ਧਿੰਨਾ | ऽਕਧਾ |
| | ਧਾਤਿਰ | ਕਿਟਤਕ | ਧਿੰਨਾ | ऽਕਧਾ | ਧਾਧਾ | ਧਿੰਨਾ | ऽਕਧਾ | ਤਿਰਕਿੜ | ਧਿੰਨਾ | ऽਕਧਾ |
| | X | | ੨ | | | ੦ | | ੩ | | |
| ੨. | ਧਾਤਿਰ | ਕਿਟਤਕ | ਧਿੰਨਾ | ऽਕਧਾ | ऽ | ਤਿਰਕਿੜ | ਧਿੰਨਾ | ऽ ਕਧਾ | ਧਿੰਨਾ | ऽਕਧਾ |
| | ਧਾਤਿਰ | ਕਿਟਤਕ | ਧਿੰਨਾ | ऽਕਧਾ | ਧਾਧਾ | ਧਿੰਨਾ | ऽਕਧਾ | ਤਿਰਕਿੜ | ਧਿੰਨਾ | ऽਕਤਾ |
| | ਤਾਤਿਰ | ਕਿਟਤਕ | ਤਿੰਨਾ | ऽਕਤਾ | ऽ | ਤਿਰਕਿੜ | ਤਿੰਨਾ | ऽ ਕਤਾ | ਧਿੰਨਾ | ऽਕਧਾ |
| | ਧਾਤਿਰ | ਕਿਟਤਕ | ਧਿੰਨਾ | ऽਕਧਾ | ਧਾਧਾ | ਧਿੰਨਾ | ऽਕਧਾ | ਤਿਰਕਿੜ | ਧਿੰਨਾ | ऽਕਧਾ |
| | X | | ੨ | | | ੦ | | ੩ | | |
| ੩. | ਤਿਰਕਿੜ | ਤਕਤਿਰ | ਕਿਟਤਕ | ਤਿਰਕਿੜ | ਧਿੰਨਾ | ऽਕਧਾ | ऽ | ਤਿਰਕਿੜ | ਧਿੰਨਾ | ऽਕਧਾ |
| | ਧਾਤਿਰ | ਕਿਟਤਕ | ਧਿੰਨਾ | ऽਕਧਾ | ਧਾਧਾ | ਧਿੰਨਾ | ऽਕਧਾ | ਤਿਰਕਿੜ | ਧਿੰਨਾ | ऽਕਧਾ |
| | ਤਿਰਕਿੜ | ਤਕਤਿਰ | ਕਿਟਤਕ | ਤਿਰਕਿੜ | ਧਿੰਨਾ | ऽਕਧਾ | ऽ | ਤਿਰਕਿੜ | ਧਿੰਨਾ | ऽਕਤਾ |
| | ਧਾਤਿਰ | ਕਿਟਤਕ | ਧਿੰਨਾ | ऽਕਧਾ | ਧਾਧਾ | ਧਿੰਨਾ | ऽਕਧਾ | ਤਿਰਕਿੜ | ਧਿੰਨਾ | ऽਕਧਾ |
| | X | | ੨ | | | ੦ | | ੩ | | |

| | | | | | | | | | | |
|---|---|---|---|---|---|---|---|---|---|---|
| ੪. | ਤਿਰਕਿੜ | ਧਾਧਾ | ਧਿੰਨਾ | Sਕਧਾ | ਧਾਧਾ | ਧਿੰਨਾ | Sਕਧਾ | ਧਾਧਾ | ਧਿੰਨਾ | Sਕਧਾ |
| | ਧਾਤਿਰ | ਕਿਟਤਕ | ਧਿੰਨਾ | Sਕਧਾ | ਧਾਧਾ | ਧਿੰਨਾ | Sਕਧਾ | ਤਿਰਕਿੜ | ਧਿੰਨਾ | Sਕਧਾ |
| | ਤਿਰਕਿੜ | ਤਾਤਾ | ਤਿੰਨਾ | Sਕਧਾ | ਤਾਤਾ | ਤਿੰਨਾ | Sਕਤਾ | ਧਾਧਾ | ਧਿੰਨਾ | Sਕਧਾ |
| | ਧਾਤਿਰ | ਕਿਟਤਕ | ਧਿੰਨਾ | Sਕਧਾ | ਧਾਧਾ | ਧਿੰਨਾ | Sਕਧਾ | ਤਿਰਕਿੜ | ਧਿੰਨਾ | Sਕਧਾ |
| | X | | ੨ | | | ੦ | | ੩ | | |

## ਤਿਹਾਈ

| | | | | | | | | | |
|---|---|---|---|---|---|---|---|---|---|
| ਧਾਤਿਰ | ਕਿਟਤਕ | ਧਿੰਨਾ | Sਕਧਾ | ਧਾ | S | S | S | ਧਾਤਿਰ | ਕਿਟਤਕ |
| ਧਿੰਨਾ | Sਕਧਾ | ਧਾ | S | S | S | ਧਾਤਿਰ | ਕਿਟਤਕ | ਧਿੰਨਾ | Sਕਧਾ |
| ਧਾ | | | | | | | | | |
| X | | | | | | | | | |

## ੧. ਕਾਇਦਾ ਝੱਪਤਾਲ

| | | | | | | | | | |
|---|---|---|---|---|---|---|---|---|---|
| ਧਾਤਿਰ | ਕਿਟਤਕ | ਧਾਤੀ | ਧਾਤਿਰ | ਕਿਟਤਕ | ਧਾਤਿਰ | ਕਿਟਤਕ | ਧਾਤੀ | ਧਿੰਨਾ | ਗੇਨਾ |
| ਤਾਤਿਰ | ਕਿਟਤਕ | ਤਾਤੀ | ਤਾਤਿਰ | ਕਿਟਤਕ | ਧਾਤਿਰ | ਕਿਟਤਕ | ਧਾਤੀ | ਧਿੰਨਾ | ਗੇਨਾ |
| X | | ੨ | | | ੦ | | ੩ | | |

## ਪਲਟੇ

| | | | | | | | | | | |
|---|---|---|---|---|---|---|---|---|---|---|
| ੧. | ਧਾਧਾ | ਤਿਰਕਿਟ | ਧਾਤੀ | ਧਾਤਿਰ | ਕਿਟਤਕ | ਧਾਤਿਰ | ਕਿਟਤਕ | ਧਾਤੀ | ਧਿੰਨਾ | ਗੇਨਾ |
| | ਤਾਤਾ | ਤਿਰਕਿਟ | ਤਾਤੀ | ਤਾਤਿਰ | ਕਿਟਤਕ | ਧਾਤਿਰ | ਕਿਟਤਕ | ਧਾਤੀ | ਧਿੰਨਾ | ਗੇਨਾ |
| | X | | ੨ | | | ੦ | | ੩ | | |

| | | | | | | | | | | |
|---|---|---|---|---|---|---|---|---|---|---|
| ੨. | ਧਾਤਿਰ | ਕਿਟਤਕ | ਧਾਤਿਰ | ਕਿਟਤਕ | ਧਾਤੀ | ਧਾਤਿਰ | ਕਿਟਤਕ | ਧਾਤੀ | ਧਿੰਨਾ | ਗੇਨਾ |
| | ਤਾਤਿਰ | ਕਿਟਤਕ | ਤਾਤਿਰ | ਕਿਟਤਕ | ਤਾਤੀ | ਧਾਤਿਰ | ਕਿਟਤਕ | ਧਾਤੀ | ਧਿੰਨਾ | ਗੇਨਾ |
| | X | | ੨ | | | ੦ | | ੩ | | |
| ੩. | ਧਾਤਿਰ | ਕਿਟਧਾ | ਤਿਰਕਿਟ | ਧਾਧਾ | ਤਿਰਕਿਟ | ਧਾਤਿਰ | ਕਿਟਤਕ | ਧਾਤੀ | ਧਿੰਨਾ | ਗੇਨਾ |
| | ਤਾਤਿਰ | ਕਿਟਤਾ | ਤਿਰਕਿਟ | ਤਾਤਾ | ਤਿਰਕਿਟ | ਧਾਤਿਰ | ਕਿਟਤਕ | ਧਾਤੀ | ਧਿੰਨਾ | ਗੇਨਾ |
| | X | | ੨ | | ੦ | | | ੩ | | |
| ੪. | ਧਾਤੀ | ਧਿੰਨਾ | ਧਾਤਿਰ | ਕਿਟਤਕ | ਧਿੰਨਾ | ਧਾਤਿਰ | ਕਿਟਤਕ | ਧਾਤੀ | ਧਿੰਨਾ | ਗੇਨਾ |
| | ਤਾਤੀ | ਤਿੰਨਾ | ਤਾਤਿਰ | ਕਿਟਤਕ | ਤਿੰਨਾ | ਧਾਤਿਰ | ਕਿਟਤਕ | ਧਾਤੀ | ਧਿੰਨਾ | ਗੇਨਾ |
| | X | | ੨ | | | | ੦ | | | ੩ |
| ੫. | ਧਾਤਿਰ | ਕਿਟਤਕ | ऽ ਤਿਰ | ਕਿਟਤਕ | ਧਿੰਨਾ | ਧਾਤਿਰ | ਕਿਟਤਕ | ਧਾਤੀ | ਧਿੰਨਾ | ਗੇਨਾ |
| | ਤਾਤਿਰ | ਕਿਟਤਕ | ऽ ਤਿਰ | ਕਿਟਤਕ | ਤਿੰਨਾ | ਧਾਤਿਰ | ਕਿਟਤਕ | ਧਾਤੀ | ਧਿੰਨਾ | ਗੇਨਾ |
| | X | | ੨ | | ੦ | | | | ੩ | |
| ੬. | ਧਿੰਨਾ | ਧਾ ऽ | ਧਾਤੀ | ਧਾਤਿਰ | ਕਿਟਤਕ | ਧਾਤਿਰ | ਕਿਟਤਕ | ਧਾਤੀ | ਧਿੰਨਾ | ਗੇਨਾ |
| | ਤਿੰਨਾ | ਤਾ ऽ | ਤਾਤੀ | ਤਾਤਿਰ | ਕਿਟਤਕ | ਧਾਤਿਰ | ਕਿਟਤਕ | ਧਾਤੀ | ਧਿੰਨਾ | ਗੇਨਾ |
| | X | | ੨ | | ੦ | | ੩ | | | |

## *ਤਿਹਾਈ*

| | | | | | | | | | |
|---|---|---|---|---|---|---|---|---|---|
| ਧਾਤਿਰ | ਕਿਟਤਕ | ਧਿੰਨਾ | ਧਾਤਿਰ | ਕਿਟਤਕ | ਧਾਤੀ | ਧਾऽ | ਧਾਤਿਰ | ਕਿਟਤਕ | ਧਿੰਨਾ |
| ਧਾਤਿਰ | ਕਿਟਤਕ | ਧਾਤੀ | ਧਾऽ | ਧਾਤਿਰ | ਕਿਟਤਕ | ਧਿੰਨਾ | ਧਾਤਿਰ | ਕਿਟਤਕ | ਧਾਤੀ |
| ਧਾ | | | | | | | | | |
| X | | | | | | | | | |

## ੨. ਕਾਇਦਾ (ਆੜੀ ਲੈਅ) ਝੱਪਤਾਲ

| | | | | | | | | | |
|---|---|---|---|---|---|---|---|---|---|
| ਧਾਤਿਰਕਿੜ | ਧਿਟਤ | ਧਾਗੇਨਾ | ਤਿਟਕਿੜ | ਧੇਤਿਟ | ਧਾਗੇਨਾ | ਧਾਤਿਰਕਿੜ | ਧਾਗੇਨਾ | ਧਾਗੇਤਿੰ | ਨਾਕੇਨਾ |
| ਤਾਤਿਰਕਿੜ | ਤਿਟਤ | ਤਾਕੇਨਾ | ਤਿਟਕਿੜ | ਧੇਤਿਟ | ਧਾਗੇਨਾ | ਧਾਤਿਰਕਿੜ | ਧਾਗੇਨਾ | ਧਾਗੇਧਿੰ | ਨਾਗੇਨਾ |
| X | | ੨ | | | 0 | | ੩ | | |

## ਪਲਟੇ

| | | | | | | | | | | |
|---|---|---|---|---|---|---|---|---|---|---|
| ੧. | ਧਾਤਿਰਕਿੜ | ਧਿਟਤ | ਧਾਗੇਨਾ | ਧਾਤਿਰਕਿੜ | ਧਿਟਤ | ਧਾਗੇਨਾ | ਤਿਟਕਿੜ | ਧੇਤਿਟ | ਤਿਟਕਿੜ | ਧੇਤਿਟ |
| | ਧਾਤਿਰਕਿੜ | ਧਿਟਤ | ਧਾਗੇਨਾ | ਤਿਟਕਿੜ | ਧੇਤਿਟ | ਧਾਗੇਨਾ | ਧਾਤਿਰਕਿੜ | ਧਾਗੇਨਾ | ਧਾਗੇਤਿੰ | ਨਾਕੇਨਾ |
| | ਤਾਤਿਰਕਿੜ | ਤਿਟਤ | ਤਾਕੇਨਾ | ਤਾਤਿਰਕਿੜ | ਤਿਟਤ | ਤਾਕੇਨਾ | ਤਿਟਕਿੜ | ਤੇਤਿਟ | ਤਿਟਕਿੜ | ਤੇਤਿਟ |
| | ਧਾਤਿਰਕਿੜ | ਧਿਟਤ | ਧਾਗੇਨਾ | ਤਿਟਕਿੜ | ਧੇਤਿਟ | ਧਾਗੇਨਾ | ਧਾਤਿਰਕਿੜ | ਧਾਗੇਨਾ | ਧਾਗੇਧਿੰ | ਨਾਗੇਨਾ |
| | X | | ੨ | | | 0 | | ੩ | | |
| ੨. | ਤਿਟਕਿੜ | ਧੇਤਿਟ | ਧਾਤਿਰਕਿੜ | ਧਿਟਤ | ਧਾਗੇਨਾ | ਧਾਤਿਰਕਿੜ | ਧਿਟਤ | ਧਾਗੇਨਾ | ਤਿਟਕਿੜ | ਧੇਤਿਟ |
| | ਧਾਤਿਰਕਿੜ | ਧਿਟਤ | ਧਾਗੇਨਾ | ਤਿਟਕਿੜ | ਧੇਤਿਟ | ਧਾਗੇਨਾ | ਧਾਤਿਰਕਿੜ | ਧਾਗੇਨਾ | ਧਾਗੇਤਿੰ | ਨਾਕੇਨਾ |
| | ਤਿਟਕਿੜ | ਤੇਤਿਟ | ਤਾਤਿਰਕਿੜ | ਤਿਟਤ | ਤਾਕੇਨਾ | ਤਾਤਿਰਕਿੜ | ਤਿਟਤ | ਤਾਕੇਨਾ | ਤਿਟਕਿੜ | ਤੇਤਿਟ |
| | ਧਾਤਿਰਕਿੜ | ਧਿਟਤ | ਧਾਗੇਨਾ | ਤਿਟਕਿੜ | ਧੇਤਿਟ | ਧਾਗੇਨਾ | ਧਾਤਿਰਕਿੜ | ਧਾਗੇਨਾ | ਧਾਗੇਧਿੰ | ਨਾਗੇਨਾ |
| | X | | ੨ | | | 0 | | ੩ | | |

